ੴ ਸਤਿਗੁਰ ਪ੍ਰਸਾਦਿ

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 265

ਸਾਧ ਸੰਗਤਿ ਬਰਨਣ ਹੈ ਜਹਿਵਾਂ
ਮਮ ਸਰੀਰ ਜਾਣੀਐ ਤਹਿਵਾਂ

# ਗੁਰੂ ਨਾਨਕ ਦੇਵ ਜੀ

ਦਾ

# ਸੰਗਤਿ ਦਾ ਸੰਕਲਪ

**ਸਿੱਖ ਧਰਮ ਦੇ ਪ੍ਰਚਾਰ ਲਈ ਤੁਸੀਂ ਕੀ ਕਰ ਰਹੇ ਹੋ ਜੇ ਹੋਰ ਨਹੀਂ ਤਾਂ ਗੁਰੂ ਨਾਨਕ ਦੇਵ ਮਿਸ਼ਨ ਦੇ ਟ੍ਰੈਕਟ ਆਪ ਪੜ੍ਹੋ ਤੇ ਖ੍ਰੀਦ ਕੇ ਹੋਰਨਾ ਨੂੰ ਪੜ੍ਹਾਉ ।**

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ
ਡਾਕ ਘਰ ਸਨੌਰ, ਜ਼ਿਲਾ ਪਟਿਆਲਾ
ਪੰਜਾਬ ਇੰਡੀਆ

ਭੇਟਾ 40 ਪੈਸੇ

# ਕੁਝ ਆਪਣੇ ਬਾਰੇ

ਗੁਰੂ ਨਾਨਕ ਦੇਵ ਮਿਸ਼ਨ ਜੁਲਾਈ 1963 ਤੋਂ ਪੰਜਾਬੀ ਹਿੰਦੀ ਅਤੇ ਅੰਗ੍ਰੇਜ਼ੀ ਵਿਚ ਹਰ ਮਹੀਨੇ ਛਪਦੇ ਛੋਟੇ ਛੋਟੇ ਟ੍ਰੈਕਟਾਂ ਰਾਹੀਂ ਸਿਖ ਗੁਰੂ ਸਾਹਿਬਾਨ ਦਾ ਸੰਦੇਸ਼ ਮਨੁਖ ਮਾਤਰ ਪ੍ਰਤੀ ਦੇ ਰਿਹਾ ਹੈ। ਹੁਣ ਤਕ 265 ਟ੍ਰੈਕਟ-ਕਈ ਦੋ ਦੋ ਤਿੰਨ 2 ਵਾਰ-ਪ੍ਰਕਾਸ਼ਤ ਹੋ ਚੁਕੇ ਹਨ। ਕਈ 2 ਟ੍ਰੈਕਟ ਇਕਠੇ ਕਰਕੇ ਪੁਸਤਕ ਵੀ ਛਾਪੇ ਗਏ ਹਨ। ਇਨਾਂ ਵਿਚੋਂ ਦੋ ਪੁਸਤਕ 'ਨਾਨਕ ਨਿਰਮਲ ਪੰਥ ਚਲਾਇਆ' ਅਤੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ (1920 ਤੋਂ 1925) ਥੋੜੇ ਵਾਧੇ ਸਹਿਤ ਮੁੜ ਛਾਪੇ ਗਏ ਹਨ, ਜੋ ਲਾਗਤ ਸਮਾਨ ਮੁਲੋਂ ਆਰਡਰ ਦੇ ਦਿਤੇ ਜਾਣਗੇ। ਇਹ ਪੁਸਤਕਾਂ ਲੈਣ ਦੇ ਚਾਹਵਾਨ ਸਜਣ ਆਰਡਰ ਭੇਜ ਕੇ ਆਪਣੇ ਲਈ ਪੁਸਤਕਾਂ ਮੰਗਾ ਲੈਣ। ਮਿਸ਼ਨ ਦੀ ਸਾਰੀ ਸੇਵਾ ਔਨਰੇਰੀ ਹੈ ਅਤੇ ਟ੍ਰੈਕਟਾਂ ਤੇ ਪੁਸਤਕਾਂ ਦੇ ਮੋਖ ਦਾ ਆਧਾਰ ਲਾਗਤ ਛਪਾਈ ਤੇ ਕਾਗਜ਼ ਹੀ ਹੁੰਦਾ ਹੈ। ਮਿਸ਼ਨ ਦੇ ਮੈਂਬਰਸ ਨੂੰ ਟ੍ਰੈਕਟ ਮੁਫਤ ਭੇਜੇ ਜਾਂਦੇ ਹਨ। ਮੈਂਬਰ ਬਨਣ ਲਈ ਦੇਸ ਅੰਦਰ ਸਾਲਾਨਾ ਚੰਦਾ 12 ਰੁਪੈ ਹੈ। ਲਾਈਫ ਮੈਂਬਰ ਨੂੰ ਦੇਸ ਅੰਦਰ 125 ਰੁਪੈ ਅਤੇ ਪ੍ਰਦੇਸੀ ਵਸਦੇ ਸਜਣਾ ਨੇ 250 ਦੇਣੇ ਹੁੰਦੇ ਹਨ। ਪ੍ਰਦੇਸਾਂ ਅੰਦਰ ਹਵਾਈ ਡਾਕ ਰਾਹੀਂ ਟ੍ਰੈਕਟ ਮੰਗਾਉਣ ਲਈ ਲਾਈਫ ਮੈਂਬਰ ਦਾ ਚੰਦਾ 400 ਰੁਪੈ ਹੈ।

ਇਸ ਤੋਂ ਇਲਾਵਾ ਮਿਸਨ ਵਲੋਂ ਸਥਾਪੇ 'ਮਦਰ ਆਫ ਖਾਲਸਾ ਮੈਮੋਰੀਅਲ ਟ੍ਰਸਟ' ਵਲੋਂ ਕਾਲਜੀਏਟ ਵਿਦਿਆਰਥੀਆਂ ਨੂੰ ਸਿਖੀ ਦੀ ਲਾਗ ਲਾਉਣ ਅਤੇ ਗੁਰਮਤਿ ਦੀ ਸੂਝ ਦੇਣ ਲਈ, ਮੁਕਾਬਲੇ ਦੇ ਧਾਰਮਿਕ ਇਮਤਿਹਾਨ ਸਾਲਾਨਾ ਲੈ ਕੇ ਜੇਤੂ ਵਿਦਿਆਰਥੀਆਂ ਨੂੰ ਇਨਾਮ ਦਿਤੇ ਜਾਂਦੇ ਹਨ। 1982 ਦੇ ਇਮਤਿਹਾਨਾਂ ਵਿਚ ਚਾਰ ਕੁ ਹਜਾਰ ਰੁਪੈ ਦੇ ਇਨਾਮ ਦਿਤੇ ਗਏ ਸਨ। 1983 ਦੇ ਇਮਤਿਹਾਨ 7 ਨਵੰਬਰ ਨੂੰ ਹੋਏ ਸਨ ਅਤੇ 5367 ਰੁਪੈ ਦੇ ਇਨਾਮ ਵੰਡੇ ਗਏ ਗਏ ਸਨ। ਇਸ ਸਾਲ ਨਵੰਬਰ ਵਿਚ ਹੋਣ ਵਾਲੇ ਇਮਤਿਹਾਨ ਲਈ ਜਪੁਜੀ, ਰਹਿਰਾਸ ਤੇ ਕੀਰਤਨ ਸੋਹਿਲਾ ਦੇ ਸੁਧ ਪਾਠ ਤੇ ਅਰਥ ਅਤੇ 'ਨਾਨਕ ਨਿਰਮਲ ਪੰਥ ਚਲਾਇਆ' ਬਤੌਰ ਕੋਰਸ ਨਿਯਤ ਕੀਤੇ ਗਏ ਹਨ ਇਸ ਕੰਮ ਵਿਚ ਦਾਨੀ ਸਜਣ ਤੇ ਸੋਸਾਇਟੀਆਂ ਹਥ ਵਟਾਉਣ। ਐਕੈਡਮੀ ਆਫ ਸਿਖ ਰਿਲੀਜਨ ਐਂਡ ਕਲਚਰ ਪਟਿਆਲਾ ਵਲੋਂ ਇਹ ਤਿਨੋਂ ਸਾਲ ਢਾਈ 2 ਹਜਾਰ ਜਾਂ ਦੀ ਸਹਾਇਤਾ ਦਿਤੀ ਗਈ ਹੈ।

ਸਕੱਤਰ

ਇਕ ਆਸ਼ੇ ਨੂੰ ਲੈ ਕੇ ਜੁੜੇ ਮਨੁਖ ਸੰਗਤ ਕਹੇ ਜਾਂਦੇ ਹਨ, ਇਸ ਦੇ ਉਲਟ ਵਖੋ ਵਖ ਆਸ਼ਾ ਰਖਦੇ ਭਾਂਤ ਭਾਂਤ ਦੇ ਲੋਕਾਂ ਦਾ ਇਕਠ ਮੇਲਾ ਬਣ ਜਾਂਦਾ ਹੈ। ਸੰਗਤ ਦੋ ਜਾਂ ਵਧੇਰੇ ਮਨੁਖਾਂ ਦੀ ਹੁੰਦੀ ਹੈ। ਕਿਉਂਕਿ ਮਨੁਖੀ ਆਸ਼ਿਆਂ ਦਾ ਕੋਈ ਓੜਕ ਬੰਨਾ ਨਹੀਂ ਇਸ ਲਈ ਸੰਗਤਾਂ ਭੀ ਅਨੇਕ ਹੋ ਸਕਦੀਆਂ ਹਨ ; ਜਿਵੇਂ ਚੋਰਾਂ ਯਾਰਾਂ ਠਗਾਂ ਜੁਆਰੀਆਂ ਲੁਟੇਰਿਆਂ ਅਤਿਵਾਦੀਆਂ ਦੀਆਂ ਆਪੋ ਆਪ ਸੰਗਤਾਂ ਜਾਂ ਸਾਧੂਆਂ ਸੰਤਾਂ ਧਰਮੀਆਂ ਨਾਮਰਸੀਆਂ ਤੇ ਪਰਉਪਕਾਰੀਆਂ ਦੀਆਂ ਸੰਗਤਾਂ। ਇਨਾਂ ਦਾ ਆਪੋ ਵਿਚ ਨਿਖੇੜਾ ਕਰਨ ਲਈ ਦੂਜੀ ਕਿਸਮ ਦੇ ਮਨੁਖਾਂ ਦੀ ਸੰਗਤ ਨੂੰ 'ਸਤ ਸੰਗਤ' ਦਾ ਨਾਮ ਦਿਤਾ ਗਿਆ ਹੋਇਆ ਹੈ। ਪਹਿਲੀ ਕਿਸਮ ਦੀਆਂ ਸੰਗਤਾਂ ਅਕਸਰ ਗੁਪਤ ਹੁੰਦੀਆਂ ਹਨ ਅਤੇ ਉਨਾਂ ਵਿਚ ਅਣਜਾਣੇ ਜਾਂ ਅਨਪਛਾਤੇ ਬੰਦੇ ਸ਼ਾਮਲ ਨਹੀਂ ਹੋ ਸਕਿਆ ਕਰਦੇ ਪ੍ਰੰਤੂ 'ਸਤ ਸੰਗਤ' ਦੇ ਦਰਵਾਜੇ ਸਭ ਲਈ ਖੁਲ੍ਹੇ ਰਹਿੰਦੇ ਹਨ ਸਗੋਂ ਉਹ ਗੈਰ ਭਾਂਤ ਦੀਆਂ ਸੰਗਤਾਂ ਦੇ ਮਨੁਖਾਂ ਨੂੰ 'ਸਤ ਸੰਗਤ' ਅੰਦਰ ਜੁੜ ਬੈਠਣ ਲਈ ਪ੍ਰੇਰਦੇ ਰਹਿੰਦੇ ਹਨ। ਚੋਰਾਂ ਯਾਰਾਂ ਤਥਾ ਮਾੜੀਆਂ ਸੰਗਤਾਂ ਦੇ ਬੰਦੇ ਵੀ ਚਾਹੁੰਦੇ ਤਾਂ ਹੁੰਦੇ ਹਨ ਕਿ ਉਨ੍ਹਾਂ ਦੀ ਨਫਰੀ ਵੀ ਵਧੇ, ਪਰ ਉਨ੍ਹਾਂ ਦਾ ਪ੍ਰੇਰਨ ਢੰਗ ਵੀ ਗੁਪਤ ਹੀ ਹੁੰਦਾ ਹੈ ਅਤੇ ਪੂਰੀ ਤਸੱਲੀ ਬਿਨਾਂ ਉਹ ਨਵੇਂ ਬੰਦੇ ਨੂੰ ਲਾਗੇ ਨਹੀਂ ਲਗਣ ਦੇਂਦੇ, ਨ ਆਪਣਾ ਭੇਦ ਹੀ ਦੇਂਦੇ ਹਨ।

ਮਨੁਖੀ ਮਨ ਉਪਰ ਸੰਗਤ ਦਾ ਪ੍ਰਭਾਵ ਬਹੁਤ ਜਿਆਦਾ ਹੁੰਦਾ ਹੈ ਜਿਸ ਕਿਸਮ ਦੀ ਸੰਗਤ (Society) ਵਿਚ ਕੋਈ ਬੈਠਣ ਲਗ ਜਾਵੇ, ਸਮਾਂ ਪਾ ਕੇ ਉਹ ਉਸ ਸੰਗਤ ਦੇ ਹੋਰ ਬੰਦਿਆਂ ਵਰਗਾ ਹੋ ਜਾਂਦਾ ਹੈ।

'ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ' (ਸਲੋਕ ਕਬੀਰ ਜੀ ਅਤੇ 'ਸਤ ਸੰਗਤ' ਬਾਰੇ ਕਿਹਾ ਹੈ 'ਸਤਿ ਸੰਗਤਿ ਮਿਲੈ ਸੁ ਤਰਿਆ'

ਇਹ ਠੀਕ ਹੈ ਕਿ ਦੁਨੀਆਂ ਭਰ ਦੇ ਸਾਰੇ ਦੇਸ਼ਾਂ ਜਾਂ ਸਾਰੇ ਸਮਾਜਾਂ ਅੰਦਰ ਕਿਸੇ ਗੱਲ ਦੇ ਮੰਦਾ ਜਾਂ ਚੰਗਾ ਹੋਣ ਦੇ ਅਰਥ ਇਕ ਸਾਰ ਤੇ ਇਕ ਸਮਾਨ ਨਹੀਂ ਹੁੰਦੇ। ਕਿਸੇ ਮੁਲਕ ਜਾਂ ਸਮਾਜ ਵਿਚ ਇਕ ਬਹੁਤ ਚੰਗੀ ਜਾਂ ਬਹੁਤ ਮਾੜੀ ਗੱਲ ਦਾ

ਦੂਜੇ ਮੁਲਕ ਜਾਂ ਸਮਾਜ ਵਿਚ ਉਨਾਂ ਚੰਗਾਂ ਜਾਂ ਮਾੜਾ ਨ ਸਮਝਿਆ ਜਾਣਾ ਵੀ ਸੰਭਵ ਹੈ ਅਤੇ ਅਜੇਹੇ ਫਰਕ ਹੋਣ ਦੀਆਂ ਬੇਅੰਤ ਮਿਸਾਲਾਂ ਮਿਲਦੀਆਂ ਹਨ—ਜਿਵੇਂ ਕਮਯੂਨਿਸਟ ਵਿਚਾਰ ਵਾਲੇ ਸਮਾਜ ਜਾਂ ਮੁਲਕਾਂ ਲਈ ਧਰਮ ਤਥਾ ਨਾਮ ਸਿਮਰਨ ਕੁਝ ਅਰਥ ਨਹੀਂ ਰਖਦਾ ਅਤੇ ਨ ਉਨ੍ਹਾਂ ਦਾ ਕਿਸੇ ਐਸੀ ਹੋਂਦ ਤੇ, ਜਿਸ ਨੂੰ ਹੋਰ ਸਮਾਜਾਂ ਵਾਲੇ ਰੱਬ ਜਾਂ ਪਰਮਾਤਮਾ ਕਹਿੰਦੇ ਹਨ, ਵਿਸ਼ਵਾਸ ਹੀ ਹੈ ਪਰੰਤੂ ਇਸ ਦੇ ਉਲਟ ਬਹੁਤੇ ਦੇਸ਼ ਜਾਂ ਸਮਾਜ ਰੱਬ ਦੀ ਹੋਂਦ ਤੇ ਅਟੱਲ ਵਿਸ਼ਵਾਸ਼ ਰਖਦੇ ਹਨ। ਇਉਂ ਹੀ ਕਈ ਸਮਾਜ ਪਰ ਇਸਤਰੀ ਰਮਣ ਅਤੇ ਨਸ਼ਿਆਂ ਦੇ ਸੇਵਨ ਨੂੰ ਮਹਾਨ ਦੋਸ਼ ਮੰਨਦੇ ਹਨ ਪਰ ਕਈ ਹੋਰ ਇਨ੍ਹਾਂ ਦੇ ਖੁਲ ਖੇਡਣ ਨੂੰ ਬੁਰਾ ਨਹੀਂ ਜਾਣਦੇ। ਸੋ ਸੰਗਤਾਂ ਦੀ ਭਲਿਆਈ ਤੇ ਬੁਰਿਆਈ ਦੇ ਮਿਆਰ (standard) ਵੀ ਵਖੋ ਵਖ ਦੇਸ਼ਾਂ ਤੇ ਸਮਾਜਾਂ ਦੇ ਆਪੋ ਆਪ ਹੋ ਸਕਦੇ ਹਨ, ਪਰ ਸੰਗਤਾਂ ਦੀ ਹੋਂਦ ਤੋਂ ਇਨਕਾਰ ਨਹੀਂ ਹੋ ਸਕਦਾ।

ਇਸ ਵਿਚਾਰ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਮਨੁਖ ਇਕ ਸੰਗਤੀ ਜੀਵ (social being) ਹੈ। ਵੈਸੇ ਸੰਗਤੀ ਹੋਣ ਦਾ ਸੁਭਾਉ ਪਸ਼ੂਆਂ ਪੰਛੀਆਂ ਵਿਚ ਵੀ ਹੈ ਅਤੇ ਥੋੜੇ ਕੀਤੇ ਉਹ ਵੀ ਆਪੋ ਆਪਣੀ ਸੰਗਤ ਤੋਂ ਵਿਛੜਨ ਦੇ ਦੁਖ ਨੂੰ ਮਹਿਸੂਸ ਕਰਦੇ ਅਤੇ ਵਿਛੱੜ ਕੇ ਵਿਆਕੁਲ ਹੋ ਜਾਂਦੇ ਹਨ ਜਿਵੇਂ ਡਾਰ ਤੋਂ ਵਿਛੜੇ ਕੂੰਜ, ਕਬੂਤਰ ਜਾਂ ਵਗ ਤੋਂ ਵਿਛੜਿਆ ਕੋਈ ਪਸ਼ੂ ਤੇ ਇਜੜ ਤੋਂ ਭੇਡ ਬਕਰੀ। ਪ੍ਰੰਤੂ ਪਸ਼ੂਆਂ ਪੰਛੀਆਂ ਦਾ ਆਪਣੀ 2 ਸੰਗਤ ਨਾਲ ਸੰਬੰਧ ਸਾਥ (company) ਰਖਣ ਤਕ ਹੀ ਸੀਮਤ ਹੁੰਦਾ ਹੈ ਇਸ ਤੋਂ ਵਧ ਨਹੀਂ, ਜਦਕਿ ਮਨੁਖੀ ਸੰਗਤ ਵਿਚ ਹਰ ਇਕ ਨੇ ਆਪਣੀ ਸੰਗਤ ਨੂੰ ਕੁਝ ਦੇਣਾ ਤੇ ਸੰਗਤ ਪਾਸੋਂ ਕੁਝ ਲੈਣਾ ਹੁੰਦਾ ਹੈ। ਹਰ ਮਨੁਖ ਕੁਝ ਗੁਣ ਰਖਦਾ ਹੁੰਦਾ ਹੈ ਇਹ ਗੁਣ ਥੋੜੇ ਅਤੇ ਮਾਮੂਲੀ ਹੋਣ ਜਾਂ ਬਹੁਤੇ ਤੇ ਭਾਵ ਪੂਰਤ, ਇਹ ਉਸ ਦੀ ਵਿਅਕਤੀਗਤ (ਜਾਤੀ) ਹੋਈ ਜੀਵਨ ਉਸਾਰੀ ਤੇ ਨਿਰ-ਭਰ ਕਰਦਾ ਹੁੰਦਾ ਹੈ ਪਰ ਜੋ ਗੁਣ ਵੀ ਉਸ ਦੇ ਪੱਲੇ ਹੋਣ, ਉਹ ਉਨ੍ਹਾਂ ਦਾ ਲਾਭ ਸੰਗਤ ਨੂੰ ਦੇਣ ਦੀ ਯੋਗਤਾ ਰਖਦਾ ਹੁੰਦਾ ਹੈ ਅਤੇ ਦੇਂਦਾ ਭੀ ਹੈ। ਸੰਗਤ ਅਜੇਹੇ ਭਾਂਤ 2 ਦੇ ਆਪੋ ਆਪ ਗੁਣ ਰਖਦੇ ਬੰਦਿਆਂ ਦਾ ਸਮੂਹ ਹੋਣ ਕਰਕੇ ਉਨ੍ਹਾਂ ਵਾਲੇ ਸਾਰੇ ਗੁਣਾਂ ਦਾ ਭੰਡਾਰ ਹੋਣ ਦੀ ਸਥਿਤੀ (ਪੋਜ਼ੀਸ਼ਨ) ਰਖਦੀ ਹੈ। ਇਉਂ ਸਮਝੋ ਕਿ ਸੰਗਤ ਉਸ ਸਮੁੰਦਰ ਦੀ ਨਿਆਈ ਹੈ ਜਿਸ ਵਿਚ ਅਨੇਕ ਰਤਨ ਲਾਲ ਭਰੇ ਹਨ:

'ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ' (ਆਸਾ ਮ: ੪)
ਤਾਂ ਜੇ ਮਨੁੱਖ ਅਜਿਹੇ ਸਾਗਰ ਦੇ ਕੰਢੇ ਆ ਕੇ ਇਸ ਵਿਚ ਭਰੇ ਪਦਾਰਥਾਂ ਰਤਨ ਆਦਿ ਵਿਚੋਂ ਕੁਝ ਲੈਣਾ ਚਾਹੁੰਦਾ ਹੈ ਤਾਂ ਉਸ ਲਈ ਜ਼ਰੂਰੀ ਹੈ ਕਿ ਜਾਂ ਤਾਂ ਉਹ ਸਮੁੰਦਰ ਅੰਦਰ ਚੁਭੀ ਮਾਰ ਕੇ ਉਸ ਵਿਚੋਂ ਮਨ ਮੰਨੇ ਪਦਾਰਥ ਖੋਜ ਕੇ ਲੈ ਆਵੇ ਪਰ ਜੇ ਉਹ ਚੁਭੀ ਮਾਰਨ ਦੀ ਯੋਗਤਾ ਤੇ ਹਿੰਮਤ ਨਹੀਂ ਰਖਦਾ ਤਾਂ ਉਹ ਆਪਣੀ ਤੀਬਰ ਇੱਛਾ ਅਤੇ ਮਨ ਦੀ ਡੂੰਘੀ ਖਿਚ ਨਾਲ ਇਸ ਉਡੀਕ ਵਿਚ ਉਥੇ ਬੈਠੇ ਕਿ ਜਦੋਂ ਸਮੁੰਦਰ ਬਾਹਰ ਨੂੰ ਉਛਲੇਗਾ ਤਾਂ ਉਹ ਉਛਾਲੇ ਦੇ ਬਾਹਰ ਸੁਟੇ ਹੋਏ ਰਤਨ ਪਦਾਰਥ ਚੁਣ ਲਵੇਗਾ। ਹਰ ਹਾਲਤ ਵਿਚ ਪਦਾਰਥਾਂ ਦੀ ਪ੍ਰਾਪਤੀ ਲਈ ਹਿੰਮਤ ਉਸ ਨੇ ਆਪੂ ਕਰਨੀ ਹੁੰਦੀ ਹੈ ਭਾਵੇਂ ਇਹ ਚੁਭੀਮਾਰ ਕੇ ਕੀਤੀ ਜਾਏ ਜਾਂ ਕੰਢੇ ਤੇ ਤਤ-ਪਰ ਰਹਿ ਕੇ, ਜੇ ਉਹ ਨ ਚੁਭੀ ਮਾਰਨਾ ਜਾਣਦਾ ਅਤੇ ਨ ਬਾਹਰ ਸੁਟੇ ਰਤਨ ਚੁਣਨ ਲਈ ਤਤਪਰ ਰਹਿੰਦਾ ਹੈ ਤਾਂ ਉਸ ਨੂੰ ਰਤਨਾਂ ਦੇ ਭਰੇ ਭੰਡਾਰ ਕੰਢਿਉ ਭੀ ਖਾਲੀ ਹਥ ਹੀ ਪਰਤਨਾ ਪਵੇਗਾ। ਇਸੇ ਤਰਾ ਸੰਗਤ ਰੂਪੀ ਸਮੁੰਦਰ, ਜੋ ਅਨੇਕ ਗੁਣਾਂ ਰੂਪੀ ਰਤਨਾਂ ਨਾਲ ਭਰਪੂਰ ਹੈ, ਵਿਚ ਸ਼ਾਮਲ ਹੋ ਕੇ ਹਰ ਮਨੁਖ ਆਪਣੀ ਇੱਛਾ ਅਨੁਸਾਰ ਗੁਣ ਰਤਨ ਪ੍ਰਾਪਤ ਕਰ ਸਕਦਾ ਹੈ ਬਸ਼ਰਤੇ ਕਿ ਉਸ ਦੇ ਅੰਦਰ ਇਨਾਂ ਦੀ ਪ੍ਰਾਪਤੀ ਦੀ ਖਿਚ ਅਤੇ ਉਸ ਦੀ ਸੁਰਤ ਇਕ ਮਨ ਇਕਚਿਤ ਹੋ ਕੇ ਇਸ ਪ੍ਰਾਪਤੀ ਲਈ ਸਦਾ ਜਾਗਦੀ ਰਹੇ। ਗੁਰੂ ਬਾਣੀ ਦਾ ਫੁਰਮਾਣ ਹੈ:

'ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ' (ਸਲੋਕ ਫਰੀਦ ਜੀ)

ਇਸ ਤਰਾਂ ਮਨੁਖ ਜੀਵਨ ਅੰਦਰ ਸੰਗਤ ਦਾ ਸੰਕਲਪ ਅਥਵਾ ਮਨੁਖ ਦਾ ਸੰਗਤੀ ਜੀਵ (Social being) ਹੋਣਾ ਆਪਣੇ ਆਪ ਵਿਚ ਹੀ ਵਾਹਿਗੁਰੂ ਦੀ ਇਕ ਮਹਾਨ ਬਖਸ਼ਸ਼ ਹੈ। ਸੰਗਤ ਹੀ ਇਕ ਅਜਿਹਾ ਅਦਾਰਾ ਹੈ, ਜੋ ਮਨੁਖ ਨੂੰ ਮਹਾਨ ਬਣਾ ਸਕਦੀ ਹੈ। ਇਹ ਹਰ ਮਨੁਖ ਤੇ ਨਿਰਭਰ ਕਰਦਾ ਹੈ ਕਿ ਉਸ ਨੇ ਮਹਾਨ ਬਨਣਾ ਹੈ ਜਾਂ ਨੀਚ ਅਤੇ ਇਸ ਦੀ ਚੋਣ ਭੀ ਉਸ ਨੇ ਆਪ ਕਰਨੀ ਹੁੰਦੀ ਹੈ। ਇਕ ਦਫਾ ਜਦ ਉਹ ਚੋਣ ਕਰ ਲਵੇ ਤਾਂ ਫਿਰ ਸੰਗਤ ਦਾ ਕੰਮ ਹੈ ਕਿ ਉਸ ਨੂੰ ਵੈਸਾ ਬਣਾ ਦੇਵੇ ਜਿਸ ਦੀ ਚੋਣ ਉਸ ਨੇ ਖੁਦ ਕੀਤੀ ਸੀ। ਇਸ ਤਰਾ ਮਨੁਖ ਜੀਵਨ ਦੀ ਉਸਾਰੀ ਵਿਚ ਸੰਗਤ ਦਾ ਬਹੁਤ ਵਡਾ ਮਹਤਵ ਹੈ ਭਾਵੇਂ ਇਸ ਦੇ ਲਈ ਪਹਿਲਾ ਜਾਂ ਮੁਢਲਾ ਕਦਮ ਉਸ ਨੇ ਆਪ ਪੁਟਣਾ ਹੁੰਦਾ ਹੈ।

ਪ੍ਰੰਤੂ ਇਸ ਵਿਚ ਮੁਖ ਗੱਲ ਸੰਗਤ ਦੀ ਸਥਾਪਨਾ ਹੈ। ਮਨੁਖੀ ਮਨਾਂ ਪਰ ਪਏ ਤਰਾਂ ਤਰਾਂ ਦੇ ਮਾਇਕ ਪ੍ਰਭਾਵਾਂ ਕਾਰਨ ਮਨੁਖ ਆਮ ਤੌਰ ਹਲਕੇਆਂ ਅਤੇ ਨੀਵੀਆਂ ਵਾਸ਼ਨਾਂ ਵੱਲ ਛੇਤੀ ਖਿਚਿਆ ਜਾਂਦਾ ਹੈ ਅਤੇ ਅਜੇਹੀਆਂ ਵਾਸਨਾਂ ਰਖਣ ਵਾਲੇ ਬੰਦਿਆਂ ਦੀਆਂ ਸੰਗਤਾਂ ਸਹਿਜੇ ਹੀ ਬਿਨਾ ਵਿਸ਼ੇਸ਼ ਜਤਨ ਦੇ ਬਣ ਜਾਂਦੀਆਂ ਹਨ ਬਲਕਿ ਇਸ ਦੇ ਲਈ ਉਨਾਂ ਨੂੰ ਗਠਜੋੜ ਕਰਨ ਦੀ ਲੋੜ ਹੀ ਨਹੀਂ ਪੈਂਦੀ ਤੇ ਮੰਦੀਆਂ ਵਾਸ਼ਨਾ ਵਾਲੇ ਲੋਕ ਸਤ ਵਲ ਭੰਨ ਕੇ ਵੀ ਆਪਣੇ ਜਹੇ ਬੰਦੇ ਟਲ ਲੈਂਦੇ ਹਨ। ਇਸ ਦੇ ਉਲਟ ਚੰਗੀ ਸੰਗਤ ਦੀ ਸਥਾਪਨਾ ਖਾਸ ਜਤਨਾਂ ਦੀ ਮੁਥਾਜ ਹੁੰਦੀ ਹੈ ਅਤੇ ਟਾਵੇਂ 2 ਵਿਸੇਸ ਪੁਰਖ ਹੀ ਇਸ ਦੇ ਲਈ ਜਤਨ ਕਰਦੇ ਹਨ।

ਅਜਿਹੇ ਵਿਸ਼ੇਸ਼ਪੁਰਖਾਂ ਵਿਚੋਂ ਹੀ ਇਕ ਮਹਾਂਪੁਰਖ ਗੁਰੂ ਨਾਨਕ ਦੇਵ ਜੀ ਸਨ। ਆਪ ਨੇ 24-25 ਸਾਲ ਸਮੂਚੇ ਹਿੰਦੁਸਤਾਨ ਅਤੇ ਇਸ ਦੇ ਨਾਲ ਲਗਦੇ ਉਤਰ ਪਛਮ ਪੂਰਬ ਤੇ ਦਖਣ ਦੇ ਦੇਸਾਂ ਦਾ ਰਟਨ ਕੀਤਾ ਅਤੇ ਜਿਥੇ ਭੀ ਗਏ ਸਤ ਸੰਗਤ ਕਇਮ ਕੀਤੀ ਅਤੇ ਜਦੋਂ ਇਸ ਲੰਬੇ ਰਟਨ ਪਿਛੋਂ ਆਪ ਦਰਿਆ ਰਾਵੀ ਕੰਢੇ ਕਰ-ਤਾਰ ਪੁਰ ਜਾ ਟਿਕੇ ਅਤੇ ਅਠਾਰਾ ਸਾਲ ਅਥਵਾ ਆਪਣੇ ਅੰਤ ਕਾਲ ਤਕ ਇਥੇ ਗ੍ਰਹਸਤੀ ਜੀਵਨ ਜੀਵਿਆ ਤਾਂ ਆਪ ਨੇ ਉਥੇ ਵੀ ਵਿਸ਼ੇਸ਼ ਸੰਗਤ ਕਾਇਮ ਕਰਕੇ ਲੋਕਾਂ ਪ੍ਰਤੀ ਸੰਗਤ ਦਾ ਮਹਤੱਵ ਦ੍ਰਿੜਾਇਆ ਅਤੇ ਨਾਲ ਹੀ ਸੰਗਤ ਅੰਦਰ ਜੁੜ ਬੈਠਣ ਵਾਲੇ ਹਰ ਗ੍ਰਹਸਤੀ ਨੂੰ ਇਹ ਸੂਝ ਬਖਸ਼ੀ ਕਿ ਉਸ ਦੀਆਂ ਸੰਗਤ ਵੱਲ ਕੀ ਜਿੰਮੇਵਾਰੀਆ ਸਨ, ਬਲਕਿ ਇਸ ਤੋਂ ਹੋਰ ਅਗੇ ਇਹ ਭੀ ਦ੍ਰਿੜਾਇਆ ਕਿ ਉਸ ਦੇ ਨਿਜੀ ਤੌਰ, ਅਤੇ ਸੰਗਤੀ ਤੌਰ ਭੀ, ਦੇਸ਼ ਦੀਆਂ ਤੇ ਸੰਸਾਰ ਭਰ ਦੀਆਂ ਹੋਰ ਸੰਗਤਾਂ ਵੱਲ ਕੀ ਫਰਜ਼ ਸਨ ਅਤੇ ਮਨੁਖ ਮਾਤਰ ਦੀ ਨਿਰੋਈ ਉਸਾਰੀ ਵਿਚ ਉਸ ਦੀ ਦੇਣ (contribution) ਕੀ ਹੋ ਸਕਦੀ ਸੀ। ਇਹ ਸੀ ਅਰੰਭ ਜਾਂ ਗੁਰੂ ਨਾਨਕ ਦੇਵ ਜੀ ਵਲੋਂ ਪੁਟਿਆ ਮੁਢਲਾ ਕਦਮ ਉਸ ਮਹਾਨ ਮੰਜਲ (ਨਿਸ਼ਾਨੇ-ਗੋਲ) ਵੱਲ, ਉਸ ਅਦੁਤੀ ਮਹਿਲ ਵੱਲ, ਜਿਸ ਦੇ ਗੇਟ ਮੂਹਰੇ ਲਿਖਿਆ ਸੀ 'ਸਰਬਤ ਦਾ ਭਲਾ' ਅਤੇ ਜਿਸ ਦੀ ਬੁਨੀਆਦ ਗੁਰੂ ਨਾਨਕ ਦੇਵ ਜੀ ਨੇ 35-40 ਸਾਲ ਪਹਿਲੋਂ ਸੁਲਤਾਨਪੁਰ 'ਨ ਕੋਈ ਹਿੰਦੂ ਨ ਮੁਸਲਮਾਨ' ਦੇ ਅਲੋਕਕ ਸਲੋਗਨ ਨਾਲ ਰਖੀ ਸੀ। ਇਸ ਮਹਿਲ ਦੀ ਉਸਾਰੀ ਵਾਸਤੇ ਵਰਤਿਆ ਮੈਟੀਰੀਅਲ ਸੀ 'ਸੰਗਤ', ਜਿਸ ਅੰਦਰ ਮੋਢੇ ਨਾਲ ਮੋਢਾ ਜੋੜ ਬੈਠਦੇ ਸਨ ਹਿੰਦੂ

ਮੁਸਲਮਾਨ ਅਤੇ ਹੋਰ ਊਚ ਨੀਚ ਅਮੀਰ ਗਰੀਬ ਅਤੇ ਰਲ ਗਾਉਂਦੇ ਸਨ :

'ਨਾ ਕੋ ਮੇਰਾ ਦੁਸਮਨੁ ਰਹਿਆ ਨ ਹਮ ਕਿਸ ਨੇ ਬੈਰਾਈ'

ਜਿਥੇ ਜਾਤ ਜਨਮ ਦਾ ਵਿਤਕਰਾ ਨਹੀਂ ਸੀ, ਖਾਣ ਪਾਣ ਦਾ ਭੇਦ ਭਾਵ ਨਹੀ ਸੀ, ਸਭ ਕੁਝ ਸਭ ਕਿਸੇ ਦਾ ਸਾਂਝਾ ਸੀ, ਮੇਰ ਤੇਰ ਦੀ ਭਾਵਨਾ ਖਤਮ ਸੀ।

ਗੁਰੂ ਨਾਨਕ ਦੇਵ ਜੀ ਦੀਆਂ ਥਾਂ ਪਰ ਥਾਂ ਸਥਾਪੀਆਂ ਇਹ ਸੰਗਤਾਂ ਅਤੇ ਅੰਕਿਆ 'ਸਰਬਤ ਦੇ ਭਲੇ' ਵਾਲਾ ਮਹਿਲ ਪਰਚੱਲਤ ਬ੍ਰਾਹਮਣੀ ਰਹੁ ਰੀਤ ਅਤੇ ਬ੍ਰਾਹਮਣ ਦੇ ਨਿਰੂਪੇ ਸਮਾਜ ਅਨਕੂਲ ਨਹੀਂ ਸੀ। ਉਸ ਸਮਾਜ ਵਿਚ ਜਾਤ ਜਨਮ ਦੇ ਪਾਏ ਵਿਤਕਰੇ, ਸੁਚ ਭਿਟ ਦੇ ਭੇਦ ਭਾਵ, ਊਚ ਨੀਚ ਤੇ ਗਰੀਬ ਅਮੀਰ ਦੇ ਫਰਕ ਅਤੇ ਆਪਸੀ ਵਿਰੋਧ ਅਤੇ ਹਿੰਦੂ ਮੁਸਲਮਾਨ ਦੀ ਦੋਵੱਲੀ ਘਿਰਣਾ ਏਨਾ ਜ਼ੋਰ ਫੜੇ ਹੋਇ ਸਨ ਕਿ ਸਦਬ ਸਾਂਝੀਆਂ ਸੰਗਤਾਂ ਅਤੇ ਸਰਬਤ ਦੇ ਭਲੇ, ਦੀ ਵਰਤੋਂ ਤਾਂ ਕੀ, ਇਸ ਬਾਰੇ ਸੋਚਨਾ ਹੀ ਵਡੀ ਧਾਰਮਕ ਅਵੱਗਿਆ ਸੀ। ਬ੍ਰਾਹਮਣੀ ਮਰੀ-ਆਦਾ ਨੇ ਅਨੇਕ ਸ੍ਰੇਣੀਆਂ, ਜਾਤਾਂ, ਵਰਣਾਂ ਅਤੇ ਬਰਾਦਰੀਆਂ ਵਿਚ ਵੰਡੇ ਮਨੁਖਾਂ ਲਈ ਆਪੋ ਆਪ ਰਹੁ ਰੀਤਾਂ, ਧਰਮ ਕਰਮ ਬਲਕਿ ਪੂਜਯ ਇਸ਼ਟ ਵੀ ਵੰਡ ਰਖੇ ਹੋਏ ਸਨ, ਜਿਨਾਂ ਸਾਰਿਆਂ ਉਪਰ ਬ੍ਰਾਹਮਣੀ ਮਰੀਆਦਾ ਦਾ ਡੰਡਾ ਤਣਿਆ ਹੁੰਦਾ ਸੀ ਜੋ ਇਕ ਸ੍ਰੇਣੀ ਜਾਂ ਜਾਤ ਦੇ ਲੋਕਾਂ ਨੂੰ ਕਿਸੇ ਦੂਜੀ ਜਾਤ ਦੇ ਧਰਮ ਕਰਮ ਸਗੋਂ ਦੁਨੀਆਵੀ ਕਾਰਜ ਖੇਤਰ ਵਿਚ ਜਾਣ ਦੀ ਭੀ ਆਗਿਆ ਨਹੀਂ ਦੇਂਦਾ ਸੀ ਅਤੇ ਆਪਸੀ ਭਿਟ ਏਨੀ ਸਿਖਰਾਂ ਤੇ ਪੁਜੀ ਹੋਈ ਸੀ ਕਿ ਇਕ ਦਾ ਦੂਜੀ ਸ੍ਰੇਣੀ ਦੇ ਮਨੁਖ ਨੂੰ ਛੂਹ ਜਾਣਾ ਵੀ ਪਾਪ ਸੀ। ਪੁਰਾਣੇ ਸਮੇਂ ਦੀ ਗੱਲ ਤਾਂ ਕੀ ਕਰਨੀ ਹੋਈ, ਇਸ ਵੀਹਵੀ ਸਦੀ ਦੀ ਜਾਗਰਤ ਸਮੇਂ ਅੰਦਰ ਵੀ ਪੰਡਤ ਮਦਨ ਮੋਹਨ ਮਾਲਵੀਆਂ (ਜੋ ਅੰਗ੍ਰੇਜ਼ ਵਾਈਸਰਾਏ ਦੀ ਵਜ਼ੀਰ ਮੰਡਲੀ ਦਾ ਮੈਂਬਰ ਵੀ ਸੀ, ਜੈਸਾ ਸਜਣ ਮਹਾਤਮਾ ਗਾਂਧੀ ਨੂੰ ਆਪਣਾ ਭੋਜਣ ਛੂਹਣ ਨਹੀਂ ਦੇਂਦਾ ਸੀ। ਇਸ ਤੋਂ ਅੰਦਾਜ਼ਾ ਕੀਤਾ ਜਾ ਸਕਦਾ ਹੈ ਕਿ ਪੰਦ੍ਰਵੀ ਤੇ ਸੋਲਵੀ ਸਦੀਆਂ ਅੰਦਰ ਜਦੋਂ ਗੁਰੂ ਨਾਨਕ ਦੇਵ ਜੀ ਨੇ ਸਾਂਝੀਆਂ ਸੰਗਤਾਂ ਸਥਾਪਨੀਆਂ ਆਰੰਭੀਆ ਸਨ ਮਨੁਖਾਂ ਵਿਚਾਲੇ ਆਪਸੀ ਭੇਦ ਭਾਵ ਅਤੇ ਘਿਰਣਾ ਕਿੰਨੀ ਜ਼ਿਆਦਾ ਹੋਵੇਗੀ ਅਤੇ ਉਜੇਹੇ ਸਮੇਂ ਸੰਗਤ ਦਾ ਖਿਆਲ ਹੀ ਕਿੰਨਾ ਓਪਰਾ ਤੇ ਵਿਰੋਧ ਭਰਿਆ ਸਮਝਿਆ ਗਿਆ ਹੋਵੇਗਾ। ਪ੍ਰੰਤੂ ਉਸ ਵਲੇ ਵੀ ਗੁਰੂ ਜੀ ਨੇ ਏਕ ਪਿਤਾ ਏਕਸੁ ਕੇ ਹਮ ਬਾਰਕ' ਸੰਗਤਾਂ ਦੀ ਸਥਾਪਨਾ ਅਤੇ ਸਾਰੀ

ਮਨੁਖਤਾ ਨੂੰ ਇਕ ਸਮਾਨ ਜਾਣਦੇ ਹੋਏ 'ਸਰੱਬਤ ਦਾ ਭਲਾ' ਮੰਗਿਆ।

ਜਨਮ ਸਾਖੀਆਂ ਵਿਚ ਜ਼ਿਕਰ ਆਉਂਦਾ ਹੈ ਕਿ ਦੋ ਧਨਾਢ ਪੁਰਖ ਗੁਰੂ ਨਾਨਕ ਦੇਵ ਜੀ ਪਾਸ ਕਰਤਾਰਪੁਰ ਆਏ। ਉਥੇ ਦਾ ਨਿਤਾਪ੍ਰਤਿ ਦਾ ਵਰਤਾਰਾ ਵਖ ਉਹ ਵਡੇ ਪ੍ਰਭਾਵਤ ਹੋਇ ਅਤੇ ਗੁਰੂ ਜੀ ਪਾਸੋਂ ਉਨਾਂ ਦੀ ਸੇਵਾ ਵਿਚ ਰਹਿਨ ਅਤੇ ਸਵਾ ਕਰਨ ਦੀ ਉਨਾਂ ਆਗਿਆ ਮੰਗੀ। ਗੁਰੂ ਜੀ ਦਾ ਉਤਰ ਸੀ 'ਤੁਸੀਂ ਆਪਣੇ ਘਰੀ ਵਾਪਸ ਜਾ ਕੇ ਸਚੀ ਸੁਚੀ ਕਿਰਤ ਕਰੋ ਆਪਣਾ ਧਨ ਪਦਾਰਥ ਆਤੁਰ ਗਰੀਬ ਗੁਰਬੇ ਦੇ ਭਲੇ ਹਿਤ ਖਰਚ ਕਰੋ ਅਤੇ ਆਪਣਾ ਜੀਵਨ -ਕਾਲ ਸੰਗਤ (ਸੋਸਾਇਟੀ) ਦੀ ਸੇਵਾ ਵਿਚ ਲਗਾਓ। ਇਹੋ ਤੁਹਾਡੀ ਮੇਰੇ ਪ੍ਰਤੀ ਕੀਤੀ ਵਡੀ ਸੇਵਾ ਹੋਵੇਗੀ ਕਿਉਂਕਿ ਗੁਰੂ ਸੇਵਾ ਨਾਲੋਂ ਲੋਕ ਸੇਵਾ ਦਾ ਮਹਤਵ ਬਹੁਤ ਜਿਆਦਾ ਹੁਦਾ ਹੈ

ਸਾਧ ਸੰਗਤਿ ਚਰਨਨ ਹੈ ਜਹਿਵਾ
ਮਮ ਸ੍ਰੀਰ ਜਾਣੀਏ ਤਹਵਾਂ

ਅਰਥਾਤ ਜਿਸ ਥਾਉਂ ਸਾਧ ਸੰਗਤ ਦੇ ਚਰਨ ਪੈ ਹੋਣ ਉਥੇ ਮੇਰਾ ਸਰੀਰ ਮੌਜੂਦ ਸਮਝੋ।

ਗੁਰਬਾਣੀ ਅੰਦਰ ਫੁਰਮਾਣ ਹੈ: 'ਪਰਥਾਏ ਸਾਖੀ ਮਹਾ ਪੁਰਖ ਬੋਲਦੇ ਸਾਂਝੀ ਸਗਲ ਜਹਾਨੈ' ਇਸ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਦੋ ਧਨਾਢ ਪੁਰਖਾਂ ਪ੍ਰਤੀ ਕਹਿ ਹੋਏ ਸ਼ਬਦ ਸਾਰੀ ਲੋਕਾਈ ਲਈ ਇਕ ਸਾਰ ਸਾਝੇ ਅਤੇ ਸਭ ਵਾਸਤੇ ਇਕੋ ਅਰਥ ਰਖਦੇ ਹਨ।

ਆਓ ਇਨਾਂ ਨੂੰ ਸਮਝਣ ਦਾ ਜਤਨ ਕਰੀਏ। ਗੁਰੂ ਜੀ ਦੇ ਬਚਨਾਂ ਤੋਂ ਪੰਜ ਗੱਲਾਂ ਸਮਝ ਪੈਂਦੀਆਂ ਹਨ :

(੧) ਤੁਸੀਂ ਆਪਣੇ ਘਰੀਂ ਵਾਪਸ ਜਾ ਕੇ ਸਚੀ ਸੁਚੀ ਕਿਰਤ ਕਰੋ।

(੨) ਆਪਣਾ ਧਨ ਪਦਾਰਥ ਆਤੁਰ ਗਰੀਬ ਗੁਰਬੇ ਦੇ ਭਲੇ ਹਿਤ ਖਰਚ ਕਰੋ।

(੩) ਆਪਣਾ ਜੀਵਨ ਕਾਲ ਸੁਸਾਇਟੀ ਦੀ ਸੇਵਾ ਵਿਚ ਲਗਾਓ

(੪) ਲੋਕ ਸੇਵਾ ਦਾ ਮਹੱਤਵ ਗੁਰੂ ਸੇਵਾ ਨਾਲੋਂ ਜਿਆਦਾ ਹੈ।

(੫) ਸਾਧ ਸੰਗਤ ਅੰਦਰ ਗੁਰੂ physically (ਸ੍ਰੀਰਕ ਰੂਪ ਵਿਚ) ਮੌਜੂਦ ਹੁੰਦਾ ਹੈ।

**(1)** ਗੁਰ ਫੁਰਮਾਣ ਹੈ 'ਘਰ ਹੀ ਬੈਠਿਆ ਸਹੁ ਮਿਲੈ ਜਿ ਨੀਯਤ ਰਾਸ ਕਰੇਇ'। ਜੋ ਮਨੁਖ ਹਰ ਦੂਜੇ ਇਨਸਾਨ ਵਲ ਚੰਗੀ ਨੀਯਤ ਰਖਦਾ ਹੋਇਆ ਆਪਣੀ

ਸਚੀ ਸੁਚੀ ਕਿਰਤ ਕਮਾਈ ਕਰਦਾ ਹੈ, ਕਿਸੇ ਦਾ ਹਕ ਨਹੀਂ ਮਾਰਦਾ ਬੁਰਾ ਨਹੀਂ ਲੋਚਦਾ,ਆਪਣੇ ਫਾਇਦੇ ਲਈ ਕਿਸੇ ਦੂਜੇ ਦੀ ਮਿਹਨਤ ਨੂੰ exploit ਨਹੀਂ ਕਰਦਾ (ਉਸ ਤੋਂ ਨਾਜਾਇਜ਼ ਫਾਇਦਾ ਨਹੀਂ ਉਠਾਉਂਦਾ) ਉਸ ਉਪਰ ਗੁਰੂ ਹਮੇਸ਼ਾ ਤੁਠਦਾ ਅਤੇ ਉਸ ਦੀ ਘਾਲੀ ਸੁਚੀ ਘਾਲਣਾ ਵਿਚ ਗੁਰੂ ਬਰਕਤ ਪਾਉਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਮਲਕ ਭਾਗੋ ਦੀ ਲੁਟ ਮਾਰ ਦੀ ਕਮਾਈ ਨੂੰ ਲਹੂ ਨਾਲ ਅਤੇ ਭਾਈ ਲਾਲੋ ਦੀ ਗਰੀਬੀ ਦਾਹਵੇ ਵਾਲੀ ਸਚੀ ਸੁਚੀ ਕਿਰਤ ਨੂੰ ਦੁਧ ਨਾਲ ਤੁਲਨਾ ਦਿਤੀ ਸੀ। ਭਾਈ ਲਾਲੋ ਆਪਣੀ ਦਸਾਂ ਨਹਵਾਂ ਦੀ ਧਰਮ ਦੀ ਕਿਰਤ ਪਿਛੇ ਇਤਿਹਾਸ ਦੇ ਪੰਨਿਆਂ ਵਿਚ ਸਤਕਾਰ ਸਾਹਿਤ ਅਤੇ ਮਲਕ ਭਾਗੋ ਕੂੜ ਕੁੱਸਤ ਰਾਹੀਂ ਇਕਠੀ ਕੀਤੀ ਦੌਲਤ ਪਿਛੇ ਫਿਟਕਾਰ ਸਾਹਿਤ ਯਾਦ ਕੀਤਾ ਜਾਂਦਾ ਹੈ। ਇਸੇ ਲਈ 'ਘਾਲਿ ਖਾਇ' ਅਥਵਾ ਸਚੀ ਸੁਚੀ ਮਿਹਨਤ ਕਰਕੇ ਕਮਾਈ ਹੋਈ ਰੋਟੀ ਖਾਣ ਦੀ ਗੁਰੂ ਜੀ ਸੂਚਨਾ ਦੇਂਦੇ ਹਨ ਅਜੇਹੀ ਰੋਟੀ ਨਾ ਨਿਰੀ ਵਧੇਰੇ ਸੁਆਦਲੀ ਹੀ ਹਵੇਗੀ, ਸਗੋਂ ਇਸ ਦ ਖਾਣ ਵਾਲੇ ਦੀ ਦੇਹ ਅਰੋਗਤਾ ਅਤੇ ਚੜਦੀ ਕਲਾਂ ਦੀ ਭੀ ਇਹ ਜ਼ਾਮਨ ਹੋਵੇਗੀ।

'ਘਾਲਿ ਖਾਇ' ਉਨਾਂ ਲੋਕਾਂ ਲਈ ਵੀ ਅੰਤੀਅੰਤ ਭਾਵ ਪੂਰਤ ਹੈ ਜੋ ਘਰੇਗੀ ਜੰਜਾਲਾਂ ਦੇ ਸਿਤਾਏ ਹੋਇ ਘਰ ਘਾਟ, ਛਡ ਸਾਧ ਸੰਤ ਬਣ ਬੈਠਦੇ ਅਤੇ ਆਪਣੇ ਤਿਆਗੀ ਤੇ ਨਾਮ ਬਿਰਤੀ ਹੋਇ ਹੋਣ ਦਾ ਪ੍ਰਭਾਵ ਪਾਉਂਦੇ ਹੋਏ ਅਣ ਕਮਾਏ ਪਦਾ-ਰਥਾਂ ਦੀ ਮੌਜ ਲੋਕਾਂ ਦੀ ਮਿਹਨਤ ਮੁਸ਼ਕਤ ਦੇ ਸਿਰ ਤੇ ਮਾਣਦੇ ਹਨ। ਕਬੀਰ ਜੀ ਨੇ ਐਸੇ ਸੰਤਾਂ ਲਈ ਹੀ ਆਖਿਆ ਸੀ 'ਇਹ ਹਰਿ ਕੇ ਸੰਤ ਨ ਆਖੀਐ ਬਾਨਾਰਸ ਕੇ ਠਗ' ਅਜੇਹੇ ਕਹੇ ਜਾਂਦੇ ਸੰਤਾਂ ਦੀ ਸ਼ਾਨ ਵਿਚ ਇਕ ਅਧ ਕੁਵੱਲਾ ਬਚਨ ਬੋਲ ਕੇ ਵੇਖੋ ਕਿ ਉਨਾਂ ਦੇ ਅੰਦਰ ਕ੍ਰੋਧ ਦੀ ਅਗ ਕਿਵੇਂ ਭੜਕਦੀ ਹੈ। ਗੁਰੂ ਜੀ ਅਜੇਹੇ ਪੁਰਸ਼ਾਂ ਦੀ ਸੰਗਤ ਬਾਰੇ ਹੀ ਤਾਂ ਕਹਿੰਦੇ ਹਨ : ਤਿਨਾ ਪਾਸਿ ਦੁਆਸਿ ਨ ਭਿਟੀਐ ਜਿਨਾ 'ਅੰਤਰ ਕਰੋਧ ਚੰਡਾਲ' ਮਖਟੂ ਪੁਰਸ਼, ਜਿਨਾ ਦੇ ਅੰਦਰ ਦਸਾਂ ਨਹਵਾਂ ਦੀ ਧਰਮ ਕਿਰਤ ਦਾ ਉਦਮ ਨਹੀਂ ਦੁਨੀਆਂ ਅੰਦਰ ਆਪਣੀ ਪਤ ਸਾਖ ਕਾਇਮ ਨਹੀਂ ਰਖ ਸਕਦ ਹੁੰਦੇ,ਫੁਰਮਾਨ ਹੈ 'ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ' (ਮ :੧ ਵਾਰ ਸਾਰੰਗ)

(2) ਇਸ ਪਰਥਾਏ ਗੁਰੂ ਜੀ ਦੀ ਦੂਜੀ ਸਿਖਿਆ 'ਕਿਛੁ ਹਥਹੁ ਦੇਇ' ਸ਼ਬਦਾਂ ਵਿਚ ਅੰਕਤ ਮਿਲਦੀ ਹੈ। ਸਚੀ ਸੁਚੀ ਕਾਰ ਕਰਕੇ ਕਮਾਈ ਹੋਈ ਰੋਟੀ ਭਾਂਵੇ ਅਤਿ

ਸੁਆਦਲੀ ਅਤੇ ਸਰੀਰ ਨੂੰ ਨਿਰੋਆ ਰਖਣ ਦੀ ਜ਼ਾਮਨ ਤਾਂ ਜ਼ਰੂਰ ਹੋਵੇਗੀ ਪਰ ਇਹ ਹਰ ਪਖੋਂ ਸੰਪੂਰਨ ਖੁਰਾਕ ਓਦੋਂ ਬਣੇਗੀ ਜਦੋਂ ਅਸੀਂ ਆਪਣੀ ਲੋੜ ਤੋਂ ਬਚਾਕੇ ਇਸ ਦਾ ਕੁਝ ਹਿਸਾ ਕਿਸੇ ਅਨਾਥ ਨਿਮਾਣੇ ਤੇ ਲੋੜਵੰਦ ਨੂੰ ਦੇਵਾਂਗੇ ਅਤੇ ਉਸ ਨੂੰ ਇਹ ਖਾਂਦੇ ਵੇਖ ਜਦੋਂ ਸਾਡਾ ਹਿਰਦਾ ਪ੍ਰਸੰਨਤਾ ਮਹਿਸੂਸ ਕਰੇਗਾ । ਭਾਵ ਅਣ-ਕਮਾਏ ਕਾਲੇ ਧਨ ਵਿਚੋਂ ਅਨੇਕ ਭਾਂਤ ਦਾ ਦਾਨ ਪੁੰਨ ਵੀ ਕਰ ਲਿਆ ਜਾਏ ਅਤੇ ਜਗ ਦੀ ਵਾਹ ਵਾਹ ਵੀ ਲੈ ਲਈ ਜਾਏ ਪਰ ਐਸੇ ਮਨੁਖ ਨੂੰ ਅੰਤਰ ਆਤਮੇ ਉਹ ਖੁਸ਼ੀ ਜਾਂ ਸੰਤੁਸ਼ਟਤਾ ਨਹੀਂ ਹੋ ਸਕਦੀ ਜੋ ਧਰਮ ਦੀ ਕਿਰਤ ਵਿਰਤ ਕਰਕੇ ਕਮਾਏ ਧਨ ਨੂੰ ਲੋੜਵੰਦਾਂ ਨੂੰ ਵੰਡਣ ਨਾਲ ਹੁੰਦੀ ਹੈ । ਇਸ ਲਈ ਦਾਨ ਪੁੰਨ ਕਰਨ ਲਈ ਵੀ ਇਹ ਜ਼ਰੂਰੀ ਹੈ ਕਿ ਅਜੇਹਾ ਧਨ ਸਚੀ ਸੁਚੀ ਕਿਰਤ ਰਾਹੀਂ ਪੈਦਾ ਕੀਤਾ ਗਿਆ ਹੋਵੇ ।

ਇਕ ਹੋਰ ਸ਼ੰਕਾ ਵੀ ਨਿਵਿਰਤ ਕਰਨ ਯੋਗ ਹੈ : ਜਿਤਨੀ ਦੇਰ ਸੋਸਾਇਟੀ ਅੰਦਰ ਅਨਾਥ ਗ਼ਰੀਬ ਲੋੜਵੰਦ ਆਦਮੀ ਮੌਜੂਦ ਹਨ ਸਰਦੇ ਪੁਜਦੇ ਮਨੁਖਾਂ ਦਾ ਇਨਸਾਨੀ ਫਰਜ਼ ਹੈ ਕਿ ਲੋੜਵੰਦਾਂ ਦੀ ਥੁੜ ਮਹਿਸੂਸ ਕਰਨ ਅਤੇ ਇਸ ਨੂੰ ਪੂਰਾ ਕਰਨ,ਇਹ ਇਕ ਇਖਲਾਕੀ ਕਰਮ ਹੈ ਜਿਸ ਦੇ ਕਰਨ ਲਈ ਹਰ ਬੰਦੇ ਦੀ ਸਮਾਜਕ ਡਿਊਟੀ ਹੈ ਵਰਨਾ ਉਸ ਨੂੰ ਸਮਾਜਕ (Social being) ਨਹੀਂ ਕਿਹਾ ਜਾ ਸਕਦਾ ਅਰ ਉਹ ਉਸ ਪਸ਼ੂ ਸਮਾਨ ਹੈ ਜਿਸ ਨੂੰ ਕੇਵਲ ਆਪਣਾ ਪੇਟ ਭਰਨ ਦੀ ਹੀ ਲਾਲਸਾ ਹੈ । ਪ੍ਰੰਤੂ ਹਥੋਂ ਦੇਣਾ ਮਨੁਖ ਦਾ ਨਿਰਾ ਇਖਲਾਕੀ ਫਰਜ਼ ਹੀ ਨਹੀਂ, ਬਲਕਿ ਇਹ ਉਸ ਦਾ ਆਤਮਕ ਸ਼ੁਧਤਾ ਵਲ ਵੀ ਕਦਮ ਹੈ । ਇਖਲਾਕ ਇਕ ਸਮਾਜਕ ਜਾਂ ਸੰਗਤੀ ਸੰਕਲਪ ਹੈ । ਇਖਲਾਕੀ ਕਰਮਾਂ ਨੇ ਸਮਾਜ ਅੰਦਰ ਤੋਲਿਆ ਜਾਣਾ ਹੈ ਅਤੇ ਸਮਾਜ ਨੇ ਕਹਿਣਾ ਹੁੰਦਾ ਹੈ ਕਿ ਕੋਈ ਫੇਲ, (ਕੰਮ) ਇਖਲਾਕ ਭਰਪੂਰ ਜਾਂ ਇਖਲਾਕ ਹੀਨ ਹੈ । ਇਸ ਤੋਂ ਹਰ ਕਿਸੇ ਨੇ ਇਕ ਮਨੁਖ ਹੋਣ ਦੇ ਨਾਤੇ ਜਾਚਿਆ ਜਾਣਾ ਹੈ ਕਿ ਮਨੁਖ ਹੋਣ ਦੇ ਨਾਤੇ ਉਸ ਨੂੰ ਇਓਂ ਕਰਨਾ ਬਣ ਆਉਂਦਾ ਸੀ ਜਾਂ ਨਹੀਂ । ਜੇ ਤਾਂ ਮਨੁਖ ਦਾ ਆਦਿ ਤੇ ਅੰਤ ਕੇਵਲ ਉਸ ਦਾ ਜਨਮ ਤੇ ਉਸ ਦੀ ਮੌਤ ਹੀ ਹੁੰਦੇ, ਤਦ ਤਾਂ ਕਿਸੇ ਫੇਲ, (ਕੰਮ) ਦੇ ਇਖਲਾਕ ਭਰਪੂਰ ਜਾਂ ਇਖਲਾਕ ਹੀਨ ਹੋਣ ਦੀ ਗਲ ਏਥੇ ਹੀ ਮੁਕ ਜਾਂਦੀ ; ਪਰ ਮਨੁਖ ਦਾ ਆਦਿ ਤੇ ਅੰਤ ਜਨਮ ਤੇ ਮੌਤ ਨਹੀਂ । ਅਸੀਂ ਮੰਨਦੇ ਹਾਂ ਕਿ ਮਨੁਖ ਦਾ ਇਕ ਸੂਖਮ ਅਣ-ਦਿਸਦਾ ਭਾਗ ਉਸ ਦੀ ਆਤਮਾ ਹੈ, ਜਿਸ ਨੇ ਜੀਵਨ ਕਾਲ ਵਿਚ ਕੀਤੇ ਸਾਰੇ ਕੰਮਾਂ ਦੇ ਪ੍ਰਭਾਵ ਕਬੂਲਨੇ ਅਤੇ ਮੌਤ

ਪਿਛੋਂ ਨਾਲ ਲੈ ਜਾਣੇ ਹੁੰਦੇ ਹਨ ਅਤੇ ਚੰਗੇ ਜਾਂ ਮੰਦੇ ਪ੍ਰਭਾਵਾਂ ਰੂਪੀ ਸੋਹਣੇ ਜਾਂ ਮੈਲੇ ਕੁਚੱਲੇ ਕਪੜੇ ਆਤਮਾ ਨੇ ਪਹਿਨੇ ਹੁੰਦੇ ਹਨ, ਜਿਸ ਸ਼ਕਲ ਅੰਦਰ ਉਸ ਨੇ ਨਿਰਮਲ ਪਾਕ ਤੇ ਬੇਐਬ ਜੋਤਿ (ਅਕਾਲ ਪੁਰਖ) ਦੇ ਪੇਸ਼ ਹੋਣਾ ਹੁੰਦਾ ਹੈ ਅਕਾਲ ਪੁਰਖ ਉਸ ਨੂੰ ਗਲੇ ਲਗਾਇਗਾ ਜਾਂ ਦੁਰਕਾਰ ਦੇਵੇਗਾ ਇਹ ਨਿਰਭਰ ਕਰਦਾ ਹੈ ਉਸ ਆਤਮਾ ਦੇ ਸ਼ੁਧ ਨਿਰਮਲ ਸਰੂਪ ਤੇ 'ਅਕਾਲ ਪੁਰਖ ਮਾਇਕ ਵਡਿਆਈਆਂ—ਬਹੁਤਾ ਧਨ, ਬਹੁਤੇ ਮਹਿਲ ਮਾੜੀਆਂ, ਬਹੁਤੀ ਸੁੰਦਰਤਾ, ਬਹੁਤੇ ਹਾਸ ਬਿਲਾਸ, ਬਹੁਤੀਆਂ ਕਾਰਾਂ ਤੇ ਜਹਾਜ਼ਾਂ ਤੇ ਤਾਂ ਰੀਝਦਾ ਨਹੀਂ' :

'ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ
ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ' ਤਿਲੰਗ ਮ. ੧
ਉਹ ਤਾਂ 'ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ'

ਇਹ 'ਰਤੜੇ ਚੋਲੇ' ਹਨ ਆਤਮਕ ਨਿਰਮਲਤਾ ਅਤੇ ਪ੍ਰਭੂ ਪਿਆਰ। ਸ਼ੁਧ ਨਿਰਮਲ ਅਤੇ ਬਿਰਹੁੰ ਕੁਠੀ ਆਤਮਾ ਹੀ ਨਿਰਮਲ ਪ੍ਰਭੂ ਦੇ ਗਲੇ ਲਗ ਸਕਦੀ ਹੈ। ਉਚਾ ਆਚਰਣ (ਇਖਲਾਕ) ਮਾਨਵੀ ਗੁਣ ਤਾਂ ਜ਼ਰੂਰ ਹੈ ਅਤੇ ਆਤਮਾ ਦੀ ਸ਼ੁਧਤਾ ਵੱਲ ਇਕ ਕਦਮ ਵੀ ਹੈ ਪਰ ਆਪਣੇ ਆਪ ਵਿਚ ਇਹ ਆਤਮਕ ਗੁਣ ਨਹੀਂ ਕਿਹਾ ਜਾ ਸਕਦਾ। ਆਤਮਾ ਸ਼ੁਧ ਸਰੂਪ ਪਰਮ ਆਤਮਾ ਦੀ ਅੰਸ਼ ਹੋਣ ਕਰਕੇ ਆਪਣੇ ਅਸਲੇ ਵਿਚ ਸੁਧ ਤੇ ਨਿਰਮਲ ਹੈ ਅਤੇ ਇਸ ਦੀ ਅੰਤਮ ਸਮਾਈ ਵੀ ਸੁਧ ਸਰੂਪ ਪਰਮਾਤਮਾ (ਜਿਸ ਨੂੰ 'ਸੁੱਧਤਾ ਕੀ ਸ਼ਾਨ' ਕਿਹਾ ਹੈ)ਵਿਚ ਹੋਣੀ ਹੈ ਪਰ ਜਨਮ ਮਰਣ ਦੇ ਗੇੜ ਵਿਚ ਪੈਣ ਨੇ ਸੁਧ ਆਤਮਾ ਦੇ ਸੂਰਜ ਜੈਸੇ ਤੇਜ ਨੂੰ ਥੋੜਾ ਧੁੰਦਲਾ ਕਰ ਦਿਤਾ ਹੈ ਜਿਸ ਧੁੰਧ ਨੂੰ ਕਟਣਾ ਹੈ ਪ੍ਰਭੂ ਪਿਆਰ ਅਤੇ ਉਸ ਦੀ ਮਿਹਰ (ਨਦਰ) ਨੇ ਮਾਨਵੀ ਆਚਰਣ ਧੁੰਧ ਦੇ ਕਟਣ ਵਿਚ ਸਹਾਈ ਜ਼ਰੂਰ ਹੋਵੇਗਾ ਪਰ ਧੁੰਧ ਤੋਂ ਮੁਕਤ। ਪ੍ਰਭੂ ਨਦਰ ਨੇ ਕਰਨਾ ਹੈ (ਨਦਰੀ ਮੋਖ ਦੁਆਰ)। ਮਲੀਨ ਜਾਂ ਧੁੰਧਲੀ ਆਤਮਾ ਨਿਰਮਲ ਸ਼ੁਧ ਸਰੂਪ ਪਰਮਾਤਮਾ ਵਿਚ ਸਮਾਈ ਹਾਸਲ ਨਹੀਂ ਕਰ ਸਕਦੀ, ਨ ਪਿਆਰ ਤੜਪ ਤੋਂ ਵਿਰਵੇ ਰਹਿ ਕੇ ਪ੍ਰੇਮ ਪੁੰਜ ਪ੍ਰਭੂ ਦੀ ਨਿਕਟਤਾ ਪ੍ਰਾਪਤ ਹੁੰਦੀ ਹੈ ਸੋ ਜ਼ਰੂਰੀ ਹੈ ਕਿ ਮਨੁਖੀ ਆਤਮਾ ਹਰ ਤਰਾਂ ਨਿਰਮਲ ਸ਼ੁਧ ਤੇ ਪਿਆਰ ਪ੍ਰਜ਼ੀ ਹੋਵੇ ਜਿਥੋਂ ਤਕ ਮਨੁਖੀ ਆਚਰਣ ਦੀ ਗਲ ਹੈ ਨਿਰਮਲ ਕਰਮ ਮਨੁਖ ਨੂੰ ਨੇਕ ਪੁਰਸ਼ ਚਲਣੇ ਬਣਾਉਂਦੇ ਤੇ ਨੇਕ ਚਲਨੀ, ਹਿਰਦਾ ਨਿਰਮਲ ਕਰਦੀ ਹੈ ਅਤੇ ਹਿਰਦੇ ਦੀ ਸੁਚਤਾ ਅੰਦਰ ਆਤਮਾ ਮੌਲਦੀ ਤੇ ਨਿਰਮਲ ਹੁੰਦੀ ਹੈ। ਪਰ ਨਿਰੇ ਨਿਰਮਲ ਕਰਮ ਪ੍ਰਭੂ ਮਿਲਾਪ ਲਈ ਕਾਫੀ ਨਹੀਂ।

ਇਸ ਤਰਾਂ 'ਕਿਛੁ ਹਥਹੁ ਦੇਇ' ਨੇ ਨਿਰਾ ਸਮਾਜਕ ਕਰਮ ਨਹੀਂ ਰਹਿਣਾ ਬਲਕਿ ਆਤਮਾ ਦੀ ਪਰਮ ਆਤਮਾ ਤਕ ਰਸਵਾਈ (ਪਹੁੰਚ) ਵਿਚ ਸਹਾਈ ਵੀ ਹੋਣਾ ਹੈ। ਜਿਥੋਂ ਤਕ ਮਨੁਖ ਦੇ ਸੰਗਤੀ ਹੋਣ ਦਾ ਸੰਬੰਧ ਹੈ ਉਸ ਨੇ ਆਪਣੀ ਸੰਗਤ (ਸੋਸਾਇਟੀ) ਅੰਦਰ ਇਕ ਵਖਰੀ ਵਿਅਕਤੀ (individual) ਬਣ ਕੇ ਨਹੀਂ ਬਲਕਿ ਉਸ ਸੋਸਾਇਟੀ ਦਾ ਆਪਣਾ ਅੰਗ (limb) ਬਣ ਕੇ ਵਿਚਰਨਾ ਹੈ। ਉਸ ਸੋਸਾਇਟੀ ਦੇ ਕਿਸੇ ਵੰਨੇ ਪੀੜ ਹੋਵੇ ਤਾਂ ਉਸਦਾ ਉਹ ਅੰਗ (limb) ਵੀ ਉਨਾਂ ਹੀ ਵਿਆਕਲ ਹੋਵੇ ਜਿੰਨੀ ਵਿਆਕਲ ਸੋਸਾਇਟੀ ਹੈ-He is to be one with his society-ਉਸ ਨੇ ਆਪਣੀ ਸੰਗਤ ਵਿਚ ਤੇ ਸੰਗਤ ਨਾਲ ਇਕ ਜੁਜ਼ ਹੋਣਾ ਹੈ।

(3) ਹਰ ਮਨੁਖ ਅਤੇ ਸੰਗਤ ਦੇ ਇਕਜੁਜ ਹੋਣ ਦਾ ਭਾਵ ਇਹੋ ਹੈ ਕਿਉਸ ਦਾ ਸੰਗਤ ਵੱਲ ਵਰਤਾਉ ਇਉਂ ਹੋਣਾ ਹੈ ਜਿਵੇਂ ਸਰੀਰ ਦੇ ਕਿਸੇ ਅੰਗ ਲਤ, ਬਾਂਹ ਹਥ ਪੈਰ , ਅਖਾਂ ਕੰਨਾਂ ਅਤੇ ਜੀਭ ਆਦਿ ਦਾ ਸਰੀਰ ਵੱਲ ਹੁੰਦਾ ਹੈ। ਜਿਵੇਂ ਸਰੀਰ ਤੋਂ ਬਿਨਾਂ ਹਥ ਪੈਰ ਜਾ ਕਿਸੇ ਹੋਰ ਅੰਗ ਦਾ ਜੀਉਂਦੇ ਹੋਣਾ ਸੰਭਵ ਨਹੀਂ। ਇਹੋ ਦਸ਼ਾ ਸੰਗਤ ਤੋਂ ਜੁਦਾ ਹੋਇ ਮਨੁਖ ਦੀ ਹੋਵੇਗੀ। ਇਸ ਦੇ ਉਲਟ ਸਰੀਰ ਦੇ ਕਿਸੇ ਅੰਗ ਦੇ ਸਰੀਰ ਨਾਲੋਂ ਕਟੇ ਜਾਣ ਤੇ ਜਿਵੇਂ ਸਰੀਰ ਨੂੰ ਇਕ ਸਦੀਵੀ ਘਾਟ ਪੈ ਜਾਂਦੀ ਹੈ ਜੋ ਕਿਸੇ ਕਾਲ ਪੂਰੀ ਨਹੀਂ ਹੋ ਸਕਦੀ ਇਹੋ ਜੇਹੀ ਘਾਟ ਹੀ ਕਿਸੇ ਮਨੁਖ ਦੇ ਮਰ ਜਾਣ ਜਾਂ ਸੰਗਤ ਵਿਚੋਂ ਨਿਕਲ ਜਾਣ ਨਾਲ ਉਸ ਸੰਗਤ ਨੂੰ ਹੋਵੇਗੀ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰ ਸੰਗਤ ਕੀਨੀ ਖਾਲਸਾ' ਅਥਵਾ ਜਦੋਂ ਗੁਰੂ ਜੀ ਨੇ ਸੰਗਤ ਦਾ ਸੰਬੰਧ ਸਿਧਾ ਆਪਣੇ ਨਾਲ ਜੋੜ ਲਿਆ ਅਤੇ ਆਪ ਖੁਦ ਸੰਗਤ (ਖਾਲਸਾ) ਦੇ ਅੰਗ ਹੋ ਗਏ, ਜਦੋਂ ਸਾਰੇ ਸੰਗਤੀ ਅਤੇ ਗੁਰੂ ਇਕੋ (ਕੇਸ ਦਾੜੀਅਤੇ ਸ਼ਸਤਰ ਅਸਤਾਰ ਧਾਰੀ), ਇਕੋ ਨਾਮ (ਸਿੰਘ) ਇਕੋ ਜਮਾਤ ਅਤੇ ਇਕੋ 'ਵਾਹਿਗੁਰੂ ਜੀ ਕਾ ਖਾਲਸਾ' ਹੋ ਗਏ ਅਤੇ ਸਾਰਿਆਂ ਨੇ ਇਕੋ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰ ਲਿਆ ਤਾਂ ਸੰਗਤ ਨਾਲ ਇਕ ਜੁਜ ਹੋਣਾ ਵਧੇਰੇ ਉਘੜਕੇ ਸਾਹਮਣੇ ਆ ਗਿਆ। ਇਨਾਂ ਸਭ ਦੇ ਧਰਮ ਕਰਮ ਤਾਂ ਪਹਿਲੋਂ ਹੀ ਇਕੋ ਹੋ ਚੁਕੇ ਹੋਇ ਸਨ :

'ਇਕਾ ਬਾਣੀ ਇਕ ਗੁਰ ਇਕ ਸਬਦ ਵੀਚਾਰ'

ਬਣ ਕੰਦਰਾਂ ਅੰਦਰ ਬੈਠ ਇਕਲਵੰਜੇ ਇਕਾਂਤ ਵਿਚ ਇਕਲੇ 2 ਤਪ ਸਾਧਨਾ, ਗੁਣ-

ਸਬ ਤਿਆਗ ਬਨਵਾਸ ਤੇ ਸੰਨਿਆਸ ਧਾਰਨੇ ਵੀ ਪਹਿਲੋਂ ਹੀ ਛਡ ਦਿਤੇ ਗਏ ਹੋਇ ਸਨ ਅਤੇ ਇਨਾਂ ਦੀ ਜਗਾਂ ਸਰਬ ਸਾਂਝੀ ਸੰਗਤ ਨੇ ਲੈ ਲਈ ਹੋਈ ਸੀ। ਸਤ ਸੰਗਤ ਅੰਦਰ ਜੁੜ ਕੀਰਤਣ ਕਰਨਾ ਉਚਤਮ ਕਰਮ ਅਤੇ ਤਪਾ ਸਿਰ ਤਪ ਬਣ ਚੁਕਾ ਸੀ। 'ਹਰਿ ਕੀਰਤਿ ਸਾਧ ਸੰਗਤਿ ਹੈ ਸਿਰ ਕਰਮਨ ਕੈ ਕਰਮਾ'। ਇਸ਼ਨਾਨ (ਸ੍ਰੋਵਰ) ਭੀ ਸਾਂਝੇ ਬਣ ਚੁਕੇ ਹੋਏ ਸਨ। ਖਾਣ ਪਾਣ (ਲੰਗਰ) ਅਤੇ ਹੋਰ ਸਾਰੇ ਭਿੰਨ ਭੇਦ ਮਿਟਾ ਕੇ ਖਾਲਸਾ ਇਕ ਇਕਾਈ ਬਣ ਗਿਆ ਸੀ, ਜਿਸ ਦੀ ਤਾਰੀਫ ਗੁਰੂ ਜੀ ਨੇ ਇਉਂ ਕੀਤੀ 'ਪੂਰਨ ਜੋਤਿ ਜਗੈ ਘਟ ਮੈਂ ਤਬ ਖਾਲਸਾ ਤਾਹਿ ਨਖਾਲਸ ਜਾਨੈ'

(4) ਗੁਰੂ ਗੋਬਿੰਦ ਸਿੰਘ ਸਾਹਿਬ ਜੀ ਵਲੋਂ ਖਾਲਸੇ ਦਾ ਅਜੇਹਾ ਨਿਰੂਪਨ ਵਡਾ ਅਲੌਕਕ ਅਤੇ ਵਿਸਮਾਦ ਜਨਕ ਸੀ ਪਰ ਆਪ ਦੀ ਮਹਾਨ ਬਖਸ਼ਸ਼ ਅਤੇ ਮਿਹਰ ਭਰੀ ਤਕਨੀ ਤੋਂ ਖਾਲਸੇ ਅੰਦਰ 'ਪੂਰਨ ਜੋਤਿ' ਜਗ ਚੁਕੀ ਹੋਣ ਦਾ ਅਹਿਸਾਸ ਨਿਜੀ ਤੌਰ ਗੁਰੂ ਜੀ ਨੂੰ ਹੋਇਆ। ਆਪ ਨੇ ਖਾਲਸੇ ਨੂੰ ਜੂਝਦੇ ਤਕਿਆ ਸ਼ਹੀਦ ਹੁੰਦੇ ਭੀ ਤਕਿਆ ਅਤੇ ਆਪ ਨੂੰ ਨਿਸ਼ਚਾ ਹੋ ਗਿਆ ਕਿ ਖਾਲਸਾ ਕੁੰਦਨ ਹੋ ਗਿਆ ਸੀ, ਹੁਣ ਖਾਲਸਾ ਡੋਲੇਗਾ ਨਹੀਂ। ਐਸੇ ਖਾਲਸੇ ਨੂੰ ਵਧ ਤੋਂ ਵਧ ਸਤਕਾਰ ਭੇਟ ਕਰਦੇ ਹੋਇ ਆਪ ਨੇ ਫੁਰਮਾਇਆ

'ਜੁਧ ਜਿਤੇ ਇਨਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ
ਅਘ ਓਘ ਟਰੈ ਇਨਹੀ ਕੇ ਪ੍ਰਸਾਦਿ ਇਨਹੀ ਕੀ ਕਿਰਪਾ ਫੁਨ ਧਾਮ ਭਰੇ
ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕਿਰਪਾ ਸਭ ਸ਼ਤਰੂ ਮਰੇ
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀਂ ਮੋ ਸੋ ਗਰੀਬ ਕਰੋਰ ਪਰੇ।'

ਅਤੇ ਫਿਰ ਅਤਿ ਦਿਅ ਲਤਾ ਅੰਦਰ ਫੁਰਮਾਇਆ :

'ਸੇਵ ਕਰੀ ਇਨ ਕੀ ਮਨ ਭਾਵਤਿ ਔਰ ਕੀ ਸੇਵ ਸੁਹਾਤ ਨ ਜੀ ਕੋ
ਦਾਨ ਦੀਓ ਇਨ ਹੀ ਕੋ ਭਲਓ ਅਰ-ਅਰ ਕੋ ਦਾਨ ਨ ਲਾਗਤ ਨੀਕੋ
ਆਗੈ ਫਲੈ ਇਨ ਹੀ ਕੋ ਦੀਓ ਅਰ ਔਰ ਕੋ ਦਾਨ ਦੀਓ ਸਭ ਫੀਕੋ
ਮੋਹਿ ਗ੍ਰਹਿ ਮਹਿ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ'

ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੇ ਅਜੇਹੇ ਖਾਲਸ਼ੇ ਦੀ ਕੀਤੀ ਹੋਈ ਸੇਵਾ ਨੂੰ ਸਭ ਤੋਂ ਵਧ ਸੁਹਾਉਣਾ ਅਤੇ ਕਰਨ ਯੋਗ ਕਾਰਜ ਦਸਦੇ ਹੋਇ ਆਪਣਾ ਤਨ ਮਨ ਧਨ ਇਨਾਂ ਉਪਰੋਂ ਕੁਰਬਾਨ ਕਰ ਦੇਣ ਦਾ ਬਚਨ ਦਿਤਾ ਹੈ। ਜਦੋਂ ਗੁਰੂ ਖੁਦ ਐਸੀ

ਸੇਵਾ ਹਿਤ ਆਪਣਾ ਆਪ ਨਿਛਾਵਰ ਕਰ ਰਿਹਾ ਹੋਵੇ ਤਾਂ ਕੌਣ ਕਹਿ ਸਕਦਾ ਹੈ ਕਿ ਲੋਕ ਸੇਵਾ ਦਾ ਮਹਤਵ ਗੁਰੂ ਸੇਵਾ ਤੋਂ ਘਟ ਹੈ ?

(5) ਸਾਧ ਸੰਗਤ ਅੰਦਰ ਗੁਰੂ physically ਮੌਜੂਦ ਹੁੰਦਾ ਹੈ । ਇਸ ਪਰਥਾਏ ਗੁਰੂ ਨਾਨਕ ਦੇਵ ਜੀ ਦੇ ਇਹ ਕਹਿਣ ਉਪਰੰਤ ਕਿ 'ਜਿਸ ਥਾਂਉ' ਸਾਧ ਸੰਗਤ ਦੇ ਚਰਣ ਪੈਣ ਉਥੇ ਸਮਝੋ ਮੇਰਾ ਸਰੀਰ ਮੌਜੂਦ ਹੈ' ਹੋਰ ਕੁਛ ਕਹਿਣ ਦੀ ਲੋੜ ਤਾਂ ਨਹੀਂ ਰਹਿੰਦੀ ਪਰ ਗੁਰਬਾਣੀ ਅੰਦਰ ਇਸ ਭਾਵ ਤੇ ਫੁਰਮਾਣਾ ਅਤੇ ਸਿਖ ਪਰੰਪਰਾ ਤੋਂ ਇਸ ਬਾਰੇ ਸੇਧ ਸੇਧ ਲੈਣੀ ਸਾਡੇ ਨਿਦਕ ਨੂੰ ਹੋਰ ਮਜਬੂਤ ਕਰੇਗੀ, ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਇਸ ਬਾਰੇ ਵਡੇ ਸਪਸ਼ਟ ਹਨ :

'ਖਾਲਸਾ ਮੇਰੋ ਰੂਪ ਹੈ ਖਾਸ-ਖਾਲਸੇ ਮਾਹਿ ਹਉ ਕਰਉ ਨਿਵਾਸ'
'ਖਾਲਸਾ ਮੇਰਉ ਪਿੰਡ ਪ੍ਰਾਨ-ਖਾਲਸਾ ਮੇਰੀ ਜਾਨ ਕੀ ਜਾਨ'

ਗੁਰੂ ਜੀ ਨੇ ਆਪਣੇ ਪਿਛੋਂ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਅਧੀਨ ਖਾਲਸੇ ਨੂੰ ਬਖਸ਼ਦੇ ਹੋਏ ਇਸ ਦਾ ਸਪਸ਼ਟੀਕਰਨ ਇਉਂ ਕੀਤਾ ਸੀ ਪੂਜਾ ਅਕਾਲ ਦੀ, ਪਰਚਾ ਸ਼ਬਦ ਦਾ, ਦੀਦਾਰ ਖਾਲਸੇ ਦਾ' ਜਿਸ ਦਾ ਭਾਵ ਇਹੋ ਹੈ ਕਿ ਇਕ ਅਕਾਲ ਤੋਂ ਬਿਨਾਂ ਕਿਸੇ ਨੂੰ ਇਸ਼ਟ ਦੇ ਤੌਰ ਨਹੀਂ ਮੰਨਣਾ ਨਹੀਂ ਪੂਜਨਾ-ਪੂਜਣ ਯੋਗ ਹਸਤੀ ਕੇਵਲ ਅਤੇ ਇਕੋ ਇਕ ਅਕਾਲ ਪੁਰਖ ਦੀ ਹੈ । ਹਰ ਤਰਾਂ ਦੀ ਸੇਧ ਤੇ ਅਗਵਾਈ ਗੁਰ ਸ਼ਬਦ ਅਥਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਲੈਣੀ ਅਤੇ ਖਾਲਸੇ ਦੇ ਸਰੂਪ ਅੰਦਰ ਗੁਰੂ ਦਾ ਦੀਦਾਰ ਤਕਨਾ ਹੈ । ਖਾਲਸਾ ਕੌਣ ਹੈ ਦਾ ਉਤਰ ਪਿਛੇ ਲਿਖੇ ਅਨੁਸਾਰ ਗੁਰੂ ਜੀ ਨੇ ਸਪਸ਼ਟ ਦਿਤਾ ਸੀ ਕਿ 'ਪੂਰਨ ਜੋਤਿ ਜਗੈ ਘਟ ਮੈ ਤਬ ਖਲਸਾ ਤਾਹਿ ਨਖਾਲਸ ਜਾਨੈ' ਅਤੇ ਭਾਈ ਗੁਰਦਾਸ (ਦੂਜੇ) ਅਨੁਸਾਰ 'ਗੁਰ ਸੰਗਤਿ ਕੀਨੀ ਖਾਲਸਾ'

ਸੰਗਤ ਜਿਸ ਵਿਚ ਗੁਰੂ ਹਾਜਰ ਹੈ ਹੀ ਖਾਲਸਾ ਹੈ ਜਿਸ ਦਾ ਦੀਦਾਰ ਖਾਲਸੇ ਦਾ ਦੀਦਾਰ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਝ ਰਾਗ ਅੰਦਰ ਗੁਰ ਫੁਰਮਾਣ ਹੈ:

'ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ' (ਮਾਝ ਮ. ੪)

ਅਤੇ ਸਤ ਸੰਗਤਿ ਦੀ ਤਾਰੀਫ ਦੇਂਦੇ ਹੋਏ ਫੁਰਮਾਇਆ ਹੈ 'ਸਤ ਸੰਗਤਿ ਕੈਸੀ ਜਾਣੀਐ-ਜਿਥੈ ਏਕੋ ਨਾਮੁ ਵਖਾਣੀਐ' ਨਾਮ ਹੈ ਵਾਹਿਗੁਰੂ ਦਾ ਸਰੂਪ ਅਥਵਾ ਉਹ ਸਰੂਪ ਜਿਸ ਵਿਚਲੇ ਗੁਣਾਂ ਜਾਂ ਖੂਬੀਆਂ ਦ [illegible] ਪਛਾਣ ਮਨੁਖੀ ਸੂਝ ਦਾ ਵਿਸ਼ਾ

ਹੋ ਸਕਦਾ ਹੈ । ਅਥਵਾ ਮਨੁਖਾਂ ਦੇ ਜਿਸ ਇਕਠ ਵਿਚ ਵਾਹਿਗੁਰੂ ਦੇ ਗੁਣ ਗਾਏ ਸੁਣੇ ਅਤੇ ਵਿਚਾਰੇ ਜਾਂਦੇ ਹੋਣ ਅਤੇ ਹੋਰ ਵਾਫਰ ਗੱਲਾਂ ਨ ਹੁੰਦੀਆਂ ਹੋਣ ਉਹ ਸਤਿ ਸੰਗਤਿ ਹੈ, ਉਹੀ ਖਾਲਸਾ ਹੈ ਜਿਸ ਦੇ ਦੀਦਾਰ ਗੁਰੂ ਦੇ ਦੀਦਾਰ ਹਨ ।

ਪਰ ਇਸ ਤੋਂ ਇਹ ਭਾਵ ਨ ਲਿਆ ਜਾਏ ਕਿ ਸੰਗਤ ਵਿਚ ਜੁੜ ਕੇ ਨਿਰਾ ਵਾਹਿਗੁਰੂ ਵਾਹਿਗੁਰੂ ਜਪਨਾ ਅਤੇ ਗੁਰੂਬਾਣੀ ਦਾ ਪੜਨਾ ਸੁਣਣਾ ਜਾਂ ਗਾਉਣ ਅਤੇ ਵਖਿਆਨਣਾ ਹੀ ਸਤ ਸੰਗੀ ਮਨੁਖ ਦੇ ਗੁਣ ਅਤੇ ਕਰਮ ਹਨ । ਨਿਰਾ ਏਹ ਹੀ ਨਹੀਂ ਗਾਉਣਾ ਸੁਨਣਾ ਅਤੇ ਵਿਚਾਰਨਾ ਸਰੀਰਕ ਅਤੇ ਦਿਮਾਗੀ ਕ੍ਰਿਆ ਹਨ । ਭਾਵੇਂ ਇਹ ਵੀ ਜ਼ਰੂਰੀ ਹਨ ਪਰ ਇਹ ਸਾਧਨ ਹਨ, ਮਾਰਗ ਹਨ ਜਾਂ ਪੌੜੀਆਂ ਹਨ ਮੰਜ਼ਲ ਤੇ ਪਹੁੰਚਨ ਜਾਂ ਚੜ੍ਹਣ ਦੀਆਂ, ਮੰਜ਼ਲ ਨਹੀਂ-ਮੰਜਲ ਹੈ ਪਰਮ ਜੋਤਿ ਵਾਹਿਗੁਰੂ ਅੰਦਰ ਸਮਾਈ, ਸਮਾਈ ਹੋਣੀ ਹੈ ਉਸ ਜੇਹਾ ਹੋ ਜਾਣ ਨਾਲ ਜਿਸ ਵਿਚ ਸਮਾਈ ਹਾਸਲ ਕਰਨੀ ਹੈ, ਜਿਸ ਤਰਾਂ ਪਾਣੀ ਵਿਚ ਪਾਣੀ ਇਕ ਮਿਕ ਹੋ ਜਾਂਦਾ ਹੈ :

ਜਿਉ ਜਲ ਮਹਿ ਜਲ ਆਇ ਖਟਾਨਾ-ਤਿਉ ਜੋਤੀ ਸੰਗਿ ਜੋਤਿ ਸਮਾਨਾ

ਇਹ ਅਵਸਥਾ ਵਾਪਰਦੀ ਹੈ ਜਦੋਂ ਮਨੁਖ ਦੀ ਸੁਰਤ ਮਤ ਮਨ ਤੇ ਬੁਧ ਉਸਦੇ ਰਸ-ਅਨੰਦ, ਵਿਚ ਲੀਨ ਹੋ ਜਾਣਿ ਜਦੋਂ

'ਸੁਧ ਕੀ ਨ ਸੁਧ ਰਹੀ ਬੁਧ ਕੀਨੇ ਬੁਧ ਰਹੀ ਮਤ ਮੈਂ ਨ ਮਤ ਹੈ'

'ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ      ਮਾਰੂ ਮ. ੧

'ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ

(ਦੇਵ ਗੰਧਾਰੀ ਮ. ੪

ਪਰ ਗ੍ਰਹਸਥੀ ਮਨੁਖ ਨੇ ਨਿਜੀ ਕਾਰਵਿਹਾਰ-ਦੁਨੀਆਂਦਾਰੀ ਵੀ ਨਿਬਾਹੁਣੀ ਹੁੰਦੀ ਹੈ ਅਤੇ ਸ਼ਾਹ ਦੇ ਪਿਆਰ (ਨਾਮਰਸ) ਵਿਚ ਬਾਉਰਾ ਹੀ ਹੋਇਆ ਰਹਿਣਾ ਹੈ ਇਹ ਦੋ ਮੁਤਜ਼ਾਦ (ਵਿਰੋਧ ਵਾਲੇ) ਰਸਤਿਆਂ ਨੂੰ ਇਕੋ ਕਿਵੇਂ ਕੀਤਾ ਜਾਵੇ । ਇਸ ਦਾ ਢੰਗ ਗੁਰੂ ਜੀ ਇਉਂ ਦਸਦੇ ਹਨ :

ਨਾਮ ਹਮਾਰੈ ਸਗਲ ਆਚਾਰ

ਨਾਮ ਹਮਾਰੈ ਨਿਰਮਲ ਬਿਉਹਾਰ

ਅਥਵਾ ਆਪਣੇ ਨਿਤਾਪ੍ਰਤ ਦੇ ਆਚਾਰ ਤੇ ਵਿਹਾਰ ਨਾਮ ਅਰਥਾਤ ਵਾਹਿਗੁਰੂ ਦੇ ਗੁਣਾਂ ਵਾਲੇ ਬਣਾ ਲੈਂਦੇ ਹਨ । ਵਾਹਿਗੁਰੂ ਦੇ ਜਿਨ੍ਹਾ ਗੁਣਾਂ ਵਡਿਆਈਆਂ ਦੀ ਸੂਝ ਸਾਡੇ ਦਿਮਾਗ ਨੂੰ ਹੋਈ ਹੈ ਉਹ ਗੁਣ ਤੇ ਵਡਿਆਈਆਂ ਆਪਣੇ ਅੰਦਰ ਲੈਣੀਆਂ

ਹਨ, ਮਿਸਾਲ ਦੇ ਤੌਰ ਅਸੀਂ ਵੇਖਦੇ ਹਾਂ ਕਿ

'ਹਰਿ ਕੀ ਵਡਿਆਈ ਵਡੀ ਹੈ ਜਾਂ ਨਿਆਉ ਹੈ ਧਰਮ ਕਾ
ਹਰਿ ਕੀ ਵਡਿਆਈ ਵਡੀ ਹੈ ਜਾਂ ਫਲੁ ਹੈ ਜੀਅ ਕਾ
ਹਰਿ ਕੀ ਵਡਿਆਈ ਵਡੀ ਹੈ ਜਾਂ ਨ ਸੁਣਈ ਕਹਿਆ ਚੁਗਲ ਕਾ
ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ'

ਅਰਥਾਤ ਵਾਹਿਗੁਰੂ ਦੀ ਵਡਿਆਈ ਇਸ ਗੱਲ ਦੀ ਹੈ ਕਿ ਉਸ ਦੇ ਦਰ ਤੇ ਕਿਸੇ ਨਾਲ ਬੇਇਨਸਾਫ਼ੀ ਨਹੀ ਹੁੰਦੀ, ਉਸ ਦੇ ਘਰ ਹਰ ਕੋਈ ਆਪਣੇ ਕੀਤੇ ਅਨੁਸਾਰ ਫਲ ਪਾਉਂਦਾ ਹੈ, ਉਸ ਦੇ ਦਰ ਤੇ ਝੂਠ ਮੂਠ ਜਾਂ ਚੁਗਲੀ ਲਈ ਕੋਈ ਥਾਂ ਨਹੀਂ ਅਤੇ ਉਸ ਦੇ ਦਰ ਬਖਸ਼ਸ਼ਾਂ ਸਦਾ ਵਸਦੀਆਂ ਰਹਿੰਦੀਆਂ ਹਨ ਉਸ ਨੂੰ ਪੁਛਣ ਦੀ ਲੋੜ ਨਹੀਂ ਹੁੰਦੀ ਕਿ ਕਿਸੇ ਤੇ ਬਖਸ਼ਸ਼ ਕਰੇ ਜਾ ਨਾਂ, ਇਤਿਆਦ ਵਾਹਿਗੁਰੂ ਦੀਆਂ ਵਡਿਆਈਆਂ ਹਨ-ਮਨੁਖ ਨੇ ਆਪਣਾ ਅਚਾਰ ਵਿਹਾਰ ਅੰਦਰ ਉਸ ਦੀਆਂ ਅਜੇ-ਹੀਆਂ ਵਡਿਆਈਆਂ ਦਾ ਧਾਰਨੀ ਬਣਨਾ ਹੈ. ਇਹੋ ਇਸ ਦਾ ਨਾਮ ਆਧਾਰ ਤੇ ਨਾਮ ਵਿਹਾਰ ਹੈ। ਜਦੋਂ ਉਸ ਦੇ ਅੰਦਰ ਇਹ ਗੁਣ ਵਸੇ ਹੋਣਗੇ ਤਾਂ ਨਾਮ ਉਸਦੇ ਅੰਦਰ ਵਸਦਾ ਪਰਤੀਤ ਹੋਵੇਗਾ ਅਤੇ ਹਰ ਕੋਈ ਕਹੇਗਾ ਕਿ ਉਹ ਰਬ ਦਾ ਭੈ ਮੰਨਦਾ ਹੈ।

ਆਪਣੇ ਆਚਾਰ ਵਿਹਾਰ ਨੂੰ ਵਾਹਿਗੁਰੂ ਦੇ ਭੈ ਅੰਦਰ ਰਹਿ ਕੇ ਨਿਭਾਹੁਣਾ ਹੀ ਇਨਾਂ ਦਾ ਨਾਮ ਪ੍ਰਾਇਨ ਹੋਣਾ ਹੈ। ਗੁਰੂ ਨਾਨਕ ਦੇਵ ਜੀ ਸਿਰੀ ਰਾਗ ਦੇ ਇਕ ਸ਼ਬਦ ਵਿਚ ਦੁਨੀਆਂ ਅੰਦਰ ਵਿਚਰਦੇ ਸਾਧਾਰਨ ਮਨੁਖ ਦਾ ਚਿਤਰ ਆਪਣੇ ਉਪਰ ਘਟਾਉਂਦੇ ਹੋਇ ਇਸ ਤਰਾਂ ਚਿਤਰਦੇ ਹਨ ;

'ਮੁਖਿ ਨਿੰਦਾ ਆਖਾ ਦਿਨੁ ਰਾਤਿ-ਪਰ ਘਰੁ ਜੋਹੀ ਨੀਚ ਸਨਾਤਿ
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ-ਧਾਣਕ ਰੂਪਿ ਰਹਾ ਕਰਤਾਰ
ਮਾਹੀ ਸੁਰਤਿ ਮਲੂਕੀ ਵੇਸ-ਹਉ ਠਗਵਾੜਾ ਠਗੀ ਦੇਸ'

ਪ੍ਰੰਤੂ ਏਨਾ ਗਿਰਿਆ ਹੋਇਆ ਮਨਖ ਵੀ ਨਾਮ ਆਚਾਰ ਅਤੇ ਨਾਮ ਵਿਹਾਰ ਵਾਲਾ ਜੀਵਨ ਬਣ ਕੇ ਅਥਵਾ ਸਾਰਾ ਕਾਰ ਵਿਹਾਰ ਵਾਹਿਗੁਰੂ ਦੇ ਭੈ ਅੰਦਰ ਰਹਿ ਕੇ ਕਰਨ ਨਾਲ ਉਸ ਦੇ ਦਰ ਤੇ ਬਖਸ਼ੇ ਜਾਣ ਦਾ ਆਸਵੰਦ ਹੋ ਸਕਦਾ ਹੈ। ਉਕਤ ਗਿਰੀ ਹੋਈ ਹਾਲਤ ਵਿਚਵੀ ਇਸ ਭਰੋਸੇ ਤੇ ਜੀਵਨ ਦੀ ਘਾੜਤਕਰਨੀ ਕਿ'ਤੇਰਾ ਏਕੁ ਨਾਮ ਤਾਰੇ ਸੰਸਾਰ—ਮੈਂ ਏਹਾ ਆਸ ਏਹੋ ਆਧਾਰੁ' ਮਨੁਖ ਦਾ ਜੀਵਨ ਸਫਲ ਬਣਾ ਸਕਦ

ਹੈ।

ਇਸ ਤਰਾਂ ਨਾਮ ਪ੍ਰਾਇਣ ਹੋ ਕੇ ਜੀਵਨ ਦੀ ਕਾਰ ਵਿਹਾਰ ਚਲਾਉਣਾ ਵੀ ਉਸੇ 'ਸਤ ਸੰਗਤਿ' ਦੀ ਹਾਜ਼ਰ ਵਿਚ ਰਹਿਣ ਹੈ 'ਜਿਥੈ ਏਕੋ ਨਾਮੁ ਵਖਾਣੀਐ' ਅਜੇਹੇ ਮਨੁਖ ਲਈ ਸਾਰਾ ਸੰਸਾਰ ਸਾਰੀ ਮਨੁਖਤਾਂ ਹੀ 'ਸਤ ਸੰਗਤਿ' ਹੁੰਦੀ ਹੈ। ਇਸ ਤਰ੍ਹਾਂ ਨਾਮ, ਮਨੁਖ ਦੀ ਸਮੁਚੀਕਾਰ-ਸਮਾਜਕ ਆਰਥਕ ਤੇ ਅਧਿਆਤਮਕ ਵਿਚ ਪਰਵੇਸ਼ ਕਰ ਜਾਂਦਾ ਹੈ ਤੇ ਉਸ ਦੇ 'ਅਚਾਰ' ਤੇ ਬਿਓਹਾਰ' ਨਾਮ ਵਾਲੇ ਹੋ ਜਾਂਦੇ ਹਨ। ਉਸ ਦਾ ਸਮੁਚਾ ਜੀਵਨ ਹੀ ਸਚੀ ਸੁਚੀ ਭਗਤੀ ਅਤੇ ਉਸ ਦੀ ਹੋਂਦ ਹੋਰਨਾ ਲਈ ਨਾਮ ਦੇ ਪਰਵੇਸ਼ ਵਾਲੀ ਸੰਗਤ ਬਣ ਜਾਂਦਾ ਹੈ।

ਐਸਾ ਮਨੁਖ ਆਪਣੇ ਆਪ ਨੂੰ ਸਾਰੀ ਮਨੁਖਤ ਨਾਲ ਇਕ ਰੂਪ ਹੋ ਗਿਆ ਪਰਤੀਤ ਕਰਦਾ ਹੈ ਅਤੇ ਮਨੁਖਤਾ ਦੇ ਦੁਖ ਸੁਖ ਉਸ ਨੂੰ ਆਪਣੇ ਦੁਖ ਸੁਖ ਲਗਿਆ ਕਰਦੇ ਹਨ।

ਏਥੋਂ ਅਰੰਭ ਹੁੰਦੀ ਹੈ ਗੁਰੂ ਨਾਨਕ ਦੇਵਗੀ ਦੀ ਨਿਰੂਪੀ ਸੰਗਤ ਦੀ ਸਹੀ ਤੇ ਅਸਲ ਰੂਪ ਰੇਖਾ। ਜੇ ਸਤਸੰਗੀ ਨੇ ਸੰਗਤ ਦੇ ਦੁਖ ਨੂੰ ਆਪਣਾ ਦੁਖ ਕਰਕੇ ਨਹੀਂ ਮੰਨਿਆਂ ਅਤੇ ਐਸਾ ਕਰਨਾ ਅਥਵਾ ਸੰਗਤ ਦੇ ਦੁਖ ਵਿਚ ਸ਼ਰੀਕ ਹੋਣ ਨੂੰ ਆਪਣੇ ਵਾਹਿਗੁਰੂ ਵਾਹਿਗੁਰੂ ਜਾਪ ਅੰਦਰ ਵਿਘਨਕਾਰੀ ਸਮਝ ਕੇ ਇਸ ਦਾ ਬੁਰਾ ਮਣਾਇਆ ਹੈ ਤਾਂ ਉਸ ਨੇ ਗੁਰੂ ਨਿਰੂਪੇ ਸੰਗਤ ਦੇ ਅਦਾਰੇ ਨੂੰ ਸਹੀ ਨਹੀਂ ਸਮ-ਝਿਆ।ਉਸ ਨੂੰ ਚੇਤੇ ਵਿਚ ਲਿਆਉਣਾ ਚਾਹੀਦਾ ਹੈ ਕਿ ਏਮਨਾਬਾਦ ਹੋਇ ਬੇਦੋਸੇ ਨਰ ਨਾਰੀਆਂਦੇ ਕਤਲਾਮ ਨੂੰ ਵੇਖ ਗੁਰੂ ਨਾਨਕ ਦੇਵਜੀ ਨੂੰਅਤਿ ਦੁਖ ਹੋਇਆ ਅਤੇ ਆਪਣੇ ਨਿਰੰਕਾਰ ਪਾਸ ਆਪਣੀ ਦਰਦ ਭਰੀ ਪੁਕਾਰ ਭੇਜਣੋ ਰਹਿ ਨਹੀਂ ਸਕੇ ਸਨ ਤੇ ਉਲਾਂਭੇ ਭਰੇ ਸ਼ਬਦਾ ਵਿਚ ਕਿਹਾ ਸੀ :

'ਏਤੀ ਮਾਰ ਪਈ ਕਰਲਾਣੇ ਤੈ ਕੀ ਦਰਦੁ ਨ ਆਇਆ' (ਆਸਾ ਮ. ੧)

ਇਵੇਂ ਹੀ ਜੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ,ਗੁਰਦੁਆਰਾ ਦੁਖ ਨਿਵਾਰਨ ਸਾਹਿਬ ਪਟਿਆਲਾ ਅਤੇ ਕਈ ਹੋਰ ਥਾਈਂ ਮਾਸੂਮ ਬਚਿਆਂ ਤੇ ਬਗੁਨਾਹ ਇਸਤਰੀ ਮਰਦਾਂ ਦੀ ਕੀਤੀ ਗਈ ਕਤਲਾਮ ਨੇ ਕਿਸੇ ਦੇ ਹਿਰਦੇ ਨੂੰ ਖ਼ੰਡਿਆ ਨਹੀਂ ਤਾ ਗੁਰੂ ਨਾਨਕ ਦੇਵ ਦੀ ਨਿਰੂਪੀ ਸੰਗਤ ਜਾ ਗੁਰੂ ਗੋਬਿੰਦ ਸਿੰਘ ਸਾਹਿਬ ਦੇ 'ਖਾਲਸਾ ਸਰੀਰ' ਦਾ ਨਿਰੋਆ ਅੰਗ ਕਹਿਲਾਉਣ ਦਾ ਉਹ ਹਕਦਾਰ ਨਹੀਂ, ਗਲਿਆ ਸੜਿਆ ਕਟੇ ਦੇਣ ਯੋਗ ਅੰਗ ਭਾਵੇ ਕਹਿ ਲਿਆ ਜਾਵੇ। ਜੇ ਗੁਰੂ ਨਾਨਕ ਦੇਵ ਜੀ ਪਹਾੜਾ ਦੀਆਂ

ਕੰਦਰਾਂ ਅਤੇ ਗੁਫਾ ਅੰਦਰ ਤਪ ਸਾਧਦੇ ਸਿਧਾ ਜੋਗੀਆਂ ਨੂੰ ਇਹ ਕਹਿ ਸਕਦੇ ਹਨ

'ਸਿਧ ਛਪ ਬੈਠੇ ਪਰਬਤੀ ਕਉਨ ਜਗਤ ਕੋ ਪਾਰ ਉਤਾਰਾ'

ਤਾਂ ਗੁਰੂ ਜੀ ਆਪਣੀਆਂ ਸਥਾਪੀਆਂ ਸੰਗਤਾਂ ਅਤੇ ਸ੍ਰੀ ਦਸਮੇਸ਼ ਜੀ ਦੇ ਸਾਜੇ ਖਾਲਸੇ ਨੂੰ ਵੀ ਇਹ ਪੁਛ ਸਕਦੇ ਹਨ 'ਜੇ ਤੁਸੀਂ ਦੁਖੀਆਂ ਦਰਦਵੰਦਾਂ ਦੀ ਸਾਰ ਨਹੀਂ ਲਵੋਗੇ ਤਾਂ ਹੋਰ ਕੌਣ ਲਵੇਗਾ । ਦੁਨੀਆਂ ਤੋਂ ਕਿਨਾਰਾ ਕਰਨ ਅਤੇ ਗੁਫਾ ਅੰਦਰ ਤਪ ਸਾਧਨ ਵਾਲੇ ਲੋਕਾਂ ਦਾ ਤਾਂ ਹਿੰਦੁਸਤਾਨ ਵਿਚ ਪਹਿਲੇ ਭੀ ਕੋਈ ਘਾਟਾ ਨਹੀਂ ਸੀ ਅਤੇ ਜੇ ਅਜੇਹੇ ਤਪਸਵੀਆਂ ਦੀ ਗਿਣਤੀ ਵਧਾਉਣੀ ਹੀ ਦਰਕਾਰ ਸੀ ਤਾਂ ਸੰਗਤਾਂ ਜਾਂ ਖਾਲਸੇ ਜੈਸੇ ਜਮਾਇਤੀ ਅਦਾਰੇ ਸਾਜਣ ਦੀ ਲੋੜ ਨਹੀਂ ਸੀ । ਇਹ ਅਦਾਰੇ ਇਸ ਵਾਸਤੇ ਕਾਇਮ ਕੀਤੇ ਗਏ ਸਨ ਕਿ ਲੋਕ ਆਪੋ ਵਿਚ ਇਕ ਦੂਜੇ ਦੇ ਦੁਖ ਸੁਖ ਦੇ ਭਾਈਵਾਲ ਹੋਣ-ਕਿਸੇ ਭੁਖ ਮਰਦੇ ਦੀ ਭੁਖ ਨੂੰ ਇਹ ਆਪਣੀ ਭੁਖ ਜਾਣਨ ਕਿਸੇ ਦੇ ਰੋਗ ਨੂੰ ਆਪਣਾ ਰੋਗ ਕਿਸੇ ਮਜ਼ਲੂਮ ਉਪਰ ਹੁੰਦੇ ਜ਼ੁਲਮ ਨੂੰ ਆਪਣੇ ਉਪਰ ਹੋਇਆ ਜ਼ੁਲਮ ਸਮਝਣ। ਨਿਰਾ ਸਮਝਣਾ ਹੀ ਨਹੀਂ ਬਲਕਿ ਭੁਖ ਵਿਲਕਦੇ ਦੀ ਭੁਖ,ਰੋਗ ਅਤੇ ਮਜ਼ਲੂਮ ਉਪਰ ਹੋਏ ਜ਼ੁਲਮ ਦਾ ਦਾਰੂ ਕਰਨਾ ਇਨਾਂ ਦੀ ਜਿੰਮੇਵਾਰੀ ਸੀ ਕਿਉਂਕਿ ਭੁਖਾ ਰੋਗੀ ਤੇ ਮਜ਼ਲੂਮ ਇਨਾਂ ਦੀ ਸੰਗਤ ਦੇ ਬੰਦੇ ਸਨ, ਇਨਾਂ ਦੇ ਸਮਾਜ ਦਾ ਅੰਗ ਸਨ । ਸਮਾਜ ਦਾ ਕੋਈ ਬੰਦਾ ਵੀ ਦੁਖੀ ਕਿਉਂ ਰਹੇ, ਕਿਸੇ ਨਾਲ ਵਿਤਕਰਾ ਕਿਉਂ ਹੋਵੇ ਕਿਸੇ ਦੀ ਇਜ਼ਤ ਕਿਉਂ ਰੋਲੀ ਜਾਏ. ਕੋਈ ਅਣਿਆਈ ਕਿਉਂ ਮਾਰਿਆ ਜਾਏ, ਕਿਸੇ ਦਾ ਹਕ ਕਿਉਂ ਉਸ ਨੂੰ ਨ ਮਿਲੇ, ਕੋਈ ਮਹਿਲ ਮਾੜੀਆਂ ਅੰਦਰ ਵਸਣ ਤੇ ਕਿਹੇ ਪਾਸ ਕਖਾਂ ਦੀ ਛਪਰੀ ਭੀ ਨ ਹੋਵੇ, ਕੋਈ ਰਾਤ ਦਿਨ ਰੰਗ ਰਲੀਆਂ ਮਾਨਦੇ ਹੋਣ ਤੇ ਕਿਸੇ ਨੂੰ ਪਟ ਭਰਵੀਂ ਰੋਟੀ ਵੀ ਨਸੀਬ ਨ ਹੋਵੇ, ਕਈਆ ਲਈ ਤਾਂ ਆਈ ਲਛਮੀ. ਸਰਸੁਤੀ ਅਤੇ ਪਾਰਬਤੀ ਦੇਵੀਆ ਦੇ ਦਰਵਾਜੇ ਤ੍ਰੈ ਕਾਲ ਖੁਲੇ ਰਹਿਣ ਅਤੇ ਕਈਆਂ ਨੂੰ ਉਨਾਂ ਦੇ ਗੋਲੇ ਵੀ ਦੁਰਕਾਰਦੇ ਹੋਣ। ਜਿਸ ਸੰਗਤ (ਸਮਾਜ) ਅੰਦਰ ਏਨੇ ਭਿੰਨ ਭੇਦ ਹੋਣ, ਉਹ ਸੰਗਤ ਕਿਸ ਤਰਾਂ ਹੋਈ । ਜੋ 'ਵਾਹਿਗੁਰੂ ਜੀ ਕਾ ਖਾਲਸਾ' ਕਹਿਲਾਉਂਦਾ ਅਤੇ 'ਵਾਹਿ-ਗੁਰੂ ਜੀ ਕੀ ਫਤਿਹ' ਦਾ ਏਨਾ ਦ੍ਰਿੜ ਵਿਸ਼ਵਾਸੀ ਹੈ ਕਿ ਉਹ 'ਨਿਸਚੈ ਕਰ ਆਪਣੀ ਜੀਤ ਕਰਉ' ਦੇ ਭਰੋਸੇ ਵਿਚ ਜੀਉਂਦਾ ਹੈ ਉਹ ਇਹ ਵਿਤਕਰੇ ਵੇਖਦਾ ਹੋਇਆ ਸੁਖ ਦੀ ਨੀਂਦੇ ਕਿਵੇਂ ਸੌਂ ਸਕਦਾ ਹੈ ? ਜਿਸ ਖਾਲਸੇ ਨੂੰ ਮਜ਼ਲੂਮ ਲੋਕ 'ਕਛ ਵਾਲਾ' ਅਤੇ 'ਡਾਗ ਵਾਲਾ' ਕਹਿ ਕੇ ਆਪਣੀਆਂ ਖੁਸੀਆਂ ਰੰਨਾਂ ਦੀ ਵਾਪਸ ਲਈ ਵੰਗਾਰ ਪਾਇਆ ਕਰਦੇ ਸਨ-(ਚੇਤੇ ਕਰੋ ਉਨਾਂ ਦੇ ਬੋਲ :

('ਛਈ ਛਈ ਛਈ, ਰੰਨ ਬਸਰੇ ਨੂੰ ਗਾਈ, ਮੋੜੀਂ ਵੇ ਬਾਬਾ ਕਛ ਵਾਲਿਆਂ, ਬਾਬਾ ਡਾਂਗ ਵਾਲਿਆ') ਅਤੇ ਜੋ ਖਾਲਸਾ ਸਚ ਮੁਚ ਲੋਕਾਂ ਦੀਆਂ ਮਜ਼ਲੂਮ ਧੀਆਂ ਭੈਣਦੀ ਵਾਪਸੀ ਦਾ ਜ਼ਾਮਨ ਸਮਝਿਆ ਜਾਂਦਾ ਸੀ,ਅਜ ਓਹ ਆਪਣੀਆਂ ਧੀਆਂ ਭੈਣਾਂ ਦੀ ਪਤ ਅਬਰੋ ਲਹਿੰਦੀ ਅਤੇ ਨੰਗੀਆਂ ਕੀਤੀਆਂ ਜਾਂਦੀਆਂ ਵੇਖ ਕਿਵੇਂ ਚੁਪ ਰਹਿ ਸਕਦਾ ਹੈ ?

ਜੇ ਸੋਚਿਆ ਜਾਏ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਕੇਸ ਦਾੜੀ ਤੇ ਦਸਤਾਰ ਵਾਲਾ ਬਾਂਕਾ ਸ਼ਰੂਪ ਅਤੇ ਹਥ ਤਿੰਨ ਫੁਟੀ ਲਿਸ਼ਕਦੀ ਤਲਵਾਰ ਦੇ ਕੇ ਨਿਰੀ ਦਰਸ਼ਨੀ ਸਰਦਾਰੀ ਨਹੀਂ ਬਖਸ਼ੀ ਸੀ ਸਗੋਂ ਉਸ ਦੇ ਸਿਰ ਵਡੀਆਂ ਜ਼ਿਮੇਵਾਰੀਆਂ ਪਾ ਦਿਤੀਆਂ ਸਨ । ਸੰਨ 1469 ਤੋਂ ਲੈ ਕੇ ਸਵਾ ਦੋ ਸੋ ਸਾਲ ਅੰਦਰ ਕੀਤੀ ਸਤ ਸੰਗਤ ਦੀ ਉਸਾਰੀ ਦਾ ਸਮੂਹਕ ਚਿਤਰ ਸਤਿਗੁਰੂ ਜੀ ਦੇ ਸਾਮਣੇ ਸੀ । ਜਿਸ ਤਰਾਂ ਇਹ ਚਿਤਰ ਖਿਚਿਆ ਜਾਂਦਾ ਰਿਹਾ ਸੀ ਅਤੇ ਜੋ ਜੋ ਮੁਸ਼ਕਲਾਂ ਇਸ ਨੂੰ ਦਿਤਰਦੇ ਹੋਇ ਗੁਰੂ ਸਹਿਬਾਨ ਨੇ ਤਕੀਆਂ ਸਨ ਜਿਨਾਂ ਦਾ ਹਲ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸੰਗਤ ਦੀ ਸਥਾਪਨਾ ਵਿਚ ਵੇਖਿਆ ਗਿਆ ਸੀ ਭੀ ਉਨਾਂ ਦੇ ਸਾਮਣੇ ਸੀ ਅਤੇ ਉਸ ਦੀ ਸੰਪੂਰਨਤ ਹਿਤ ਸੰਗਤ ਨੂੰ ਖਾਲਸਾ ਸਰੂਪ ਦਿਤਾ ਗਿਆ ਸੀ । ਇਹ ਸਰੂਪ ਇਕ ਤਰਾਂ ਦਾ ਨਿਸ਼ਾਨ ਸੀ ਉਨਾਂ ਗੁਣਾਂ (ਖੂਬੀਆਂ) ਦਾ ਜੋ ਗੁਰੂ ਨਾਨਕ ਦੇਵ ਦੀਆਂ ਸਾਜੀਆਂ ਸੰਗਤਾਂ ਵਿਚ ਹੋਣੇ ਜ਼ਰੂਰੀ ਸਨ । ਕਛ ਵਾਲਾ,ਦਾੜ੍ਹੀ ਤੇ ਦਸ ਤਾਰ ਵਾਲਾ ਹਥੀ ਕਿਰਪਾਣ ਵਾਲਾ ਵਿਸ਼ੇਸ਼ ਹੱਕਾਂ ਦਾ ਰਾਖਾ ਸਮਝਿਆ ਜਾਂਦਾ ਸੀ । ਹਥੀ ਕਿਰਤ ਕਰਕੇ ਖਾਣਾ ਗੁਰਮਤਿ ਦਾ ਨਿਰਣਾ ਹੈ ਕਿਸੇ ਦੀ ਕਮਾਈ ਨੂੰ ਖੋਹ ਖਿੰਜ ਜਾਂ ਠਗ ਕੇ ਖਾਣਾ ਹਰਾਮ ਖਾਣਾ ਹੈ ਜਿਸ ਦੀ ਗੁਰਮਤਿ ਵਿਚ ਆਗਿਆਂ ਨਹੀਂ ਹਰਾਮ ਤੇ ਹਾਲਲ ਦੀ ਪਛਾਣ ਰਖਣੀ ਆਰਥਕ ਜ਼ਿੰਦਗੀ ਦੀਆਂ ਪਾਬੰਦੀਆਂ ਹਨ । ਇਉਂ ਹੀ ਜਿਸ ਹਉਮੈ ਨੂੰ ਨਾਮ ਦੇ ਵਿਰੋਧ ਵਾਲੀ ਸਥਿਤੀ ਉਪਜਾਉਣ ਹਾਰੀ ਦਸਿਆ ਹੈ (ਹਉਮੈ,ਨਾਵੈ ਨਾਲਿ ਵਿਰੋਧ ਹੈ,) ਉਹੀ ਹਉਮੈ ਸਮਾਜਕ ਪੈਦਾਵਾਰ ਅਤੇ ਜ਼ਿੰਦਗੀ ਦੇ ਵਸੀਲਿਆਂ ਦੀ ਕਾਣੀ ਵੰਡ ਦਾ ਮੁਖ ਕਾਰਨ ਹੈ ਮਨੁਖ ਦੀ ਮੈਂ ਮੇਰੀ ਦੀ ਭਾਵਨਾ ਹੀ ਇਨਾ ਵਸੀਲਿਆਂ ਨੂੰ ਦੂਜੇ ਪਾਸੋ ਖੋਂਹਦੀ ਅਤੇ ਇਹਨਾਂ ਦੀ ਕਾਣੀ ਵੰਡ ਨੂੰ ਉਤੇਜਤ ਕਰਦੀ ਤੇ ਇਸ ਨੂੰ ਬਲ ਦੇਂਦੀ ਹੈ ਇਸ ਲਈ ਇਹ ਸੁਚੱਜੇ ਜੀਵਨ ਦੀ ਵੀ ਵਿਰੋਧੀ ਹੈ ਇਹ"ਮੈਂ" ਅਤੇ 'ਤੂੰ' ਦਾ ਨਖੇੜਾ ਕਰਕੇ ਮਨੁਖ ਦਾ ਮਨੁਖ ਤੋਂ ਅਡਹੋਣਾ ਦਰਸਾਉਂਦੀ ਹੈ । ਜੇ ਇਹ ਮਾਰੀਜਾਏ ਤਾਂ ਕੋਈ ਦੂਜਾ ਨਹੀਂ ਦਿਸੇਗਾ ਅਤੇ ਜਦੋਂ ਸਭ ਇਕੋ ਦਿਸਣ ਲਗੇਗਾ ਤਾਂ ਆਰਥਕ ਵੰਡਾਂ ਤੇ ਵਿਰੋਧ ਵੀ ਖਤਮ ਹੋ ਜਾਣਗੇ ਜਿਸ

ਵਿਚੋਂ ਕਾਣੀਆਂ ਵੰਡਾਂ ਖਤਮ ਕਰਨ ਦੇ ਰਸਤੇ ਦਿਸ ਆਉਣਗੇ ।

ਸਰਬ ਜੀਆ ਮਹਿ ਏਕੋ ਜਾਣੈ ਤਾਂ ਹਉਮੈ ਕਹੈ ਨਾ ਕੋਈ (ਅ. ਮ.)

ਜੇ ਸਾਰਿਆਂ ਅੰਦਰ ਇਕੋ ਪ੍ਰਭੂ ਵਸਦਾ ਹੈ ਤਾਂ ਕੋਈ ਭੁਖਾ ਤੇ ਕੋਈ ਰਜਿਆ ਕਿਉਂ ਹੋਵੇ ਸਭ ਦੇ ਅੰਦਰ ਵਸਦਾ ਰਬ ਸਾਰਿਆਂ ਦਾ ਦੁਖ ਸੁਖ ਇਕ ਸਾਰ ਮਹਿਸੂਸ ਕਰੇਗਾ । ਇਸ ਲਈ ਪਦਾਰਥ ਵੰਡ ਵਿਚ ਵਿਤਕਰਾ ਕਿਉਂ ਹੋਵੇ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ (ਆਸਾਮ ਮ. ੧) ਇਉਂ ਗੁਰਮਤਿ ਦਾ ਧਾਰ-ਮਕ ਨਜ਼ਰੀਆ ਆਰਥਕ ਸਮਾਨਤਾ ਲਿਆਉਣ ਵਿਚ ਸਹਾਈ ਹੁੰਦਾ ਹੈ ।

ਨਾਮੀ ਪੁਰਖਾਂ ਦੀ ਦੁਨੀਆ ਵਿਚ ਇਹ ਸੰਭਵ ਹੀ ਨਹੀਂ ਕਿ ਇਕ ਵੰਨੇ ਲੋਕ ਰੋਟੀ ਤੋਂ ਆਤੁਰ ਹੋਣ ਅਤੇ ਦੂਜੇ ਪਾਸੇ ਬੇਅੰਤ ਪਦਾਰਥ ਜਮਾ ਹੋਵੇ । ਇਸ ਪਰਥਾਏ ਓਹ ਤਾਂ ਕਹਿੰਦੇ ਹਨ ।

'ਤੀਨਿ ਸੇਰ ਕਾ ਦਿਹਾੜੀ ਮਿਹਮਾਨੁ-ਅਵਰ-ਵਸਤੁ ਤੁਝ ਪਾਹਿ ਅਮਾਨ'

ਅਤੇ ਗੁਰਮੁਖਿ ਸਰ ਅਪਸਰ ਬਿਧਿ ਜਾਣੈ (ਆਸਾ ਮ.੫)

ਗੁਰਮੁਖਿ ਪਰਵਿਰਤਿ ਨਿਰਵਿਰਤਿ ਪਛਾਣੈ (ਰਾਮਕਲੀ ਸਿਧ ਗੋਸ਼ਟ)

ਗੁਰਮਤਿ ਅਨੁਸਾਰ ਹਰਾਮ ਦਾ ਮਤਲਬ ਲੋੜ ਤੋਂ ਵਧ ਸਮਾਜਕ ਦੌਲਤ ਉਤੇ ਕਬਜ਼ਾ ਮਾਰਨਾ ਹੈ-ਐਸਾ ਕਰਨ ਵਾਲਾ ਹਰਾਮ ਹੀ ਤਾਂ ਖਾਂਦਾ ਹੈ ।

'ਪਾਪਾਂ ਬਾਝਹੁ ਹੋਵੈ ਨਾਹੀ' ਦਾ ਮੁਖਵਾਕ ਇਸੇ ਨੁਕਤੇ ਦਾ ਸਪਸ਼ਟੀਕਰਨ ਦੇਂਦਾ ਹੈ । ਧਨ ਪਦਾਰਥ ਪਰਥਾਏ ਗੁਰੂ ਅਰਜਨ ਦੇਵ ਜੀ ਵਡਾ ਖੂਬਸੂਰਤ ਨਿਰਣਾ ਦੇਂਦੇ ਹਨ :

'ਜਿਸ ਗ੍ਰਿਹਿ ਬਹੁਤ ਤਿਸੈ ਗ੍ਰਿਹਿ ਚਿੰਤ-ਜਿਸ ਗ੍ਰਿਹਿ ਥੋੜੀ ਸੁ ਫਿਰੈ ਭਰਮੰਤਾ

ਦੋਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਏ' ।

ਨਾਮ ਦੀ ਵਡਿਆਈ ਵਿਚ ਦਸਿਆ ਹੈ ਕਿ ਨਾਮ ਇਹ ਜੀਵਨ ਅਤੇ ਇਸ ਪਿਛੋਂ ਆਉਣ ਵਾਲਾ ਸਮਾਂ (ਹਲਤ ਤੇ ਪਲਤ) ਦੋਵੇਂ ਸੁਹੇਲੇ ਬਣਾ ਦੇਂਦੇ ਹੈ । ਇਸ ਲਈ 'ਕਛੂ ਨ ਥੋਰਾ ਹਰਿ ਭਗਤਨ ਕਉ'

ਖਾਤ ਖਰਚਤ ਬਿਲਛਤ ਦੇਵਨ ਕਉ' (ਆਸਾ ਮ. ੫)

ਨੂੰ ਨਿਰਾ ਆਤਮਕ ਸੰਤੁਸ਼ਟਤਾ ਦਾ ਲਖਾਇਕ ਜਾਨਣਾ ਠੀਕ ਨਹੀਂ ਇਸ ਦਾ ਮਤ-ਲਬ ਜ਼ਿੰਦਗੀ ਦੇ ਹਰ ਪਹਿਲੂ ਤੋਂ ਭਗਤ ਜਨਾਂ ਦਾ ਸਫਲ ਜੀਵਨ ਹੋਣਾ ਹੈ-ਇਸ ਤਰਾਂ ਗੁਰਮਤਿ ਨਿਰਾ ਅਗਲੇ ਜੀਵਨ ਦੇ ਸਫਲ ਬਨਾਉਣ ਦੇ ਸਾਧਨ ਹੀ ਨਹੀਂ

ਦਰਸਾਉਂਦੀ ਸਗੋਂ ਇਸ ਜੀਵਨ ਦੇ ਵੀ ਇਸ ਲਈ ਇਸ ਨੂੰ ਆਤਮਕ ਅਨੰਦ ਤਕ ਸੀਮਤ ਕਰਨਾ ਠੀਕ ਨਹੀਂ 'ਸੁਣਿਐ ਦੂਖ ਪਾਪ ਕਾ ਨਾਸੁ' ਵਿਚ ਦੋ ਕਠਨਾਈਆਂ-ਸਰੀਰਕ ਦੁਖ ਅਤੇ ਪਾਪ ਕਰਮ-ਦੋਹਾਂ ਦਾ ਨਾਸ ਹੋ ਜਾਣਾ ਦਰਸਾਇਆ ਹੈ।

ਇਸ ਤਰਾਂ ਗੁਰਮਤਿ ਸੰਪੂਰਨ ਜੀਵਨ-ਸਰੀਰਕ ਤੇ ਆਤਮਕ ਦੋਹਾਂ ਦੀ ਸਫਲਤਾ ਤੇ ਸੰਤੁਸ਼ਟਤਾ ਵਾਸਤੇ ਰਸਤੇ ਉਲੀਕਦੀ ਹੈ। ਗੁਰਮਤਿ ਅਨੁਸਾਰ ਸਰੀਰ ਨੂੰ ਨਿਰੋਆ ਤੇ ਸ਼ਕਤੀ ਸ਼ਾਲੀ ਰਖਣਾ ਜ਼ਰੂਰੀ ਹੈ ਤਾਂ ਕਿ ਸਫਲ ਤੇ ਸੰਤੁਸਟ ਜੀਵਨ ਜੀਵਿਆ ਜਾ ਸਕੇ ਅਤੇ ਚੂੰਕਿ ਮਨੁਖ (ਸਮਾਜਕ ਜੀਵ) ਹੈ ਉਸ ਦਾ ਸੋਸਾਇਟੀ ਨਾਲ ਜੁੜਾ ਸੰਬੰਧ ਹੈ, ਇਸ ਦਾ ਸੰਤੁਸ਼ਟਤਾ ਸੋਸਾਇਟੀ ਦੀ ਸੰਤੁਸ਼ਟਤਾ ਨਾਲ ਸੰਬੰਧਤ (linked) ਹੈ ਜਿਸ ਸੰਬੰਧ ਨੂੰ ਇਸ ਨੇ ਕਦੀ ਨਹੀਂ ਭੁਲਣਾ ਅਤੇ ਇਹ ਸੰਬੰਧ ਨਿਰੋਆ ਬਣਾਏ ਰਖਣ ਲਈ ਇਸ ਨੇ ਹਮੇਸ਼ ਜਤਨ ਸ਼ੀਲ ਰਹਿਣਾ ਹੈ ਪ੍ਰੰਤੂ Concentric circles (ਇਕੋ ਕੇਂਦਰੀ ਨੁਕਤੇ ਦੁਆਲੇ ਖਿਚੇ ਅਨੇਕ ਚਕਰਾਂ) ਵਾਂਙ ਇਸ ਦਾ ਸੰਬੰਧ ਕਈ ਚਕਰਾਂ ਨਾਲ ਹੋਣਾ ਹੈ ਯਥਾ ਆਪਣੇ ਪ੍ਰਵਾਰ ਦਾ ਚੱਕਰ, ਹੋਰ ਨਿਕਟ ਵਰਤੀ ਸਜਨਾਂ ਮਿਤਰਾਂ ਦਾ ਚੱਕਰ, ਪਿੰਡ ਗਲੀ ਸਹਿਰ ਤੇ ਦੇਸ ਵਾਲਿਆਂ ਦਾ ਚਕੱਰ, ਨਿਜ ਧਰਮ ਵਾਲਿਆਂ ਦਾ ਚਕੱਰ ਅਤੇ ਫਿਰ ਸਮੂਚੀ ਮਨੁਖਤਾ ਦਾ ਚੱਕਰ।

ਇਸ ਨੇ ਇਨਾਂ ਸਾਰੇ ਚਕਰਾਂ ਵਾਲਿਆਂ ਨਾਲ ਸੰਬੰਧ ਜੋੜਨੇ ਹਨ, ਕਿਸੇ ਨਾਲ ਵਧੇਰੇ ਪੀਡੇ ਤੇ ਕਿਸੇ ਨਾਲ ਘਟ, ਪਰ ਇਹ ਸੰਬੰਧ ਕਿਨੇ ਕੁ ਸੁਖਾਵੇਂ ਜਾਂ ਅਣ-ਸੁਖਾਂਵੇਂ ਹੋਣੇ ਹਨ ਇਹ ਨਿਰਭਰ ਕਰਦਾ ਹੈ ਉਸਦੀਆਂ ਆਪਣੀਆਂ ਆਚਰਣਕ ਖੂਬਿਆਂ ਤੇ ਅਤੇ ਜਿਨਾਂ, ਨਾਲ ਉਸ ਦਾ ਵਾਹ ਪੈਣਾ ਹੈ ਉਨਾਂ ਦੇ ਗੁਣਾਂ ਅਤੇ ਸੁਭਾਵਾਂ ਤੇ। ਪਰ ਜੇ ਉਹ ਇਨਾਂ ਸਾਰਿਆਂ ਨੂੰ ਆਪਣੀ ਸੰਗਤ ਦੇ ਰੂਪ ਵਿਚ ਅਤੇ ਆਪਣੇ ਆਪ ਨੂੰ ਉਸ ਸੰਗਤ ਦਾ ਇਕ ਛੋਟਾ ਜਿਹਾ ਹਿਸਾਂ ਜਾਣ ਕੇ ਇਉਂ ਵਿਚਰੇਗਾ ਜਿਸ ਵਿਚੋਂ ਸੰਬੰਧਤ ਸੰਗਤ ਦੇ ਭਲੇ ਦੀ ਝਲਕ ਪਵੇ ਤਾਂ ਇਸ ਦਾ ਜੀਵਨ ਸਫਲ ਗਿਣਿਆ ਜਾਵੇਗਾ ਅਤੇ ਇਹ ਭੀ ਸੰਤੁਸ਼ਟ ਰਹੇਗਾ, ਪ੍ਰੰਤੂ ਇਸ ਦੇ ਉਲਟ ਸੰਗਤ ਦੇ ਵਿਰੋਧ ਅਤੇ ਨਿਜੀ ਹਉਮੈ ਦੇ ਪ੍ਰਭਾਵ ਅਧੀਨ ਰਹਿੰਦੇ ਹੋਇ ਇਸ ਨੂੰ ਹਿਰਦੇ ਦੀ ਸ਼ਾਂਤੀ ਮਿਲਣੀ ਕਦਾਚਿਤ ਸੰਭਵ ਨਹੀਂ ਹੋਵੇਗੀ।

ਉਕਤ ਵਰਣੇ ਸਾਰੇ Concentric ਚਕਰਾਂ ਤੋਂ ਬਾਹਰ ਇਕ ਵਡਾ ਚਕਰ ਹੋਰ ਹੈ ਜਿਸ ਨੂੰ ਸਰਬ ਵਿਆਪੀ ਅਕਾਲ ਪੁਰਖ ਦਾ ਚਕਰ ਕਹਿ ਸਕਦੇ ਹਾਂ। ਇਸ ਚਕਰ ਦਾ ਸੰਬੰਧ ਸਿਧੇ ਤੌਰ ਉਸ ਦੇ ਅੰਦਰ ਰਮ ਰਹੀ ਆਤਮਾ ਨਾਲ ਹੈ। ਇਹ

ਆਤਮਾਂ ਉਕਤ ਸਾਰੇ ਚਕਰਾਂ ਨਾਲ ਮਨੁਖ ਦੇ ਸੰਬੰਧਾਂ ਤੋਂ ਵੀ ਪ੍ਰਭਾਵਤ ਹੋਈ ਹੁੰਦੀ ਹੈ ਪ੍ਰੰਤੂ ਇਨਾਂ ਤੋਂ ਇਲਾਵਾ ਆਤਮਾ ਦੇ ਕਈ ਨਿਜੀ ਸੰਸਕਾਰ, ਜੋ ਇਸ ਨੇ ਆਪਣੇ ਪੂਰਬਲੇ ਜਨਮਾਂ ਅੰਦਰ ਕੀਤੇ ਕਰਮਾ ਦੇ ਪ੍ਰਭਾਵਾਂ ਤੋਂ ਲੈ ਹੁੰਦੇ ਹਨ, ਭੀ ਇਸ ਨੂੰ ਪ੍ਰਭਾਵਤ ਕਰਦੇ ਹਨ ਅਤੇ ਇਸ ਵਲੋਂ ਮੌਜੂਦਾ ਮਨੁਖ ਜਨਮ ਅੰਦਰ ਕੀਤੇ ਕੰਮਾਂ ਅਤੇ ਬਣਾਏ ਵਿਚਾਰ ਵੀ ਆਪਣਾ ਵਿਸ਼ੇਸ਼ ਪ੍ਰਭਾਵ ਇਸ ਉਪਰ ਰਖਦੇ ਹੁੰਦੇ ਹਨ। ਇਸ ਤਰਾਂ ਹਰ ਢੰਗਿਉਂ ਪ੍ਰਭਾਵਿਤ ਹੋਈ ਆਤਮਾ ਨੇ ਅਕਾਲ ਪੁਰਖ ਨਾਲ ਸੰਬੰਧ ਜੋੜਨਾ ਹੁੰਦਾ ਹੈ। ਸੋ ਇਹ ਸਾਰਾ ਇਕ ਵਡੀ ਗੁੰਝਲਦਾਰ ਸਥਿਤੀ ਪੈਦਾ ਕਰ ਦਿੰਦਾ ਹੈ ਜਿਸ ਨਾਲ ਇਕਲੀ ਆਤਮਾ ਨੇ ਨਿਬੜਨਾ ਹੁੰਦਾ ਹੈ। ਇਹ ਸਥਿਤੀ ਘਣੇ ਤੇ ਭਿਆਨਕ ਜੰਗਲ ਬੀਆਬਾਨ ਦਾ ਚਿਤਰ ਪੇਸ਼ ਕਰਦੀ ਹੁੰਦੀ ਹੈ ਜਿਸ ਬੀਆਬਾਨ ਅੰਦਰ ਜਿਵੇਂ ਇੱਕ ਅਬਲਾ ਇਸਤਰੀ ਬਿਨਾਂ ਕਿਸੇ ਸਾਥੀ ਦੇ ਘਿਰ ਗਈ ਹੋਵੇ ਅਤੇ ਇਥੋਂ ਨਿਕਲ ਸਕਨ ਦਾ ਕੋਈ ਰਾਹ ਨ ਦਿਸਦਾ ਹੋਵੇ ਅਤੇ ਉਹ ਆਪਣੇ ਪ੍ਰੀਤਮ ਨੂੰ ਕੂਕਾਂ ਮਾਰ 2 ਵਾਸਤਾ ਪਾਉਂਦੀ ਹੋਵੇ

'ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ' (ਗਉੜੀ ਮ. ੧)

ਅਜੇਹੀ ਦਸ਼ਾ ਅੰਦਰ ਬੇਵਸ ਹੋਈ ਮਨੁਖ ਦੀ ਆਤਮਾ ਦਾ ਅਗਰ ਕੋਈ ਸਹਾਰਾ ਹੋ ਸਕਦਾ ਹੈ ਤਾਂ ਉਹ ਹਰੀ ਪ੍ਰੀਤਮ ਦਾ ਹੀ ਹੁੰਦਾ ਹੈ 'ਹਰਿ ਬਿਨ ਕੋ ਨ ਸਹਾਈ ਮਨ ਕਾ' ਅਤੇ ਇਹ ਸਹਾਰਾ ਉਸ ਨੂੰ ਮਿਲਨਾ ਹੈ ਸੰਗਤ ਪਾਸੋਂ, ਬਸ਼ਰਤੇ ਕਿ ਉਸ ਨੇ ਕਿਸੇ ਭਲੇ ਸਮੇਂ ਅੰਦਰ ਸੰਗਤ ਦਾ ਲੜ ਫੜ ਲਿਆ ਹੋਇਆ ਹੈ। ਇਉਂ ਉਸ ਦੇ ਅਤਿ ਕਠਨ ਸਮੇਂ ਸੰਗਤ ਹੀ ਉਸ ਦੀ ਬਾਹੁੜੀ ਕਰ ਸਕਦੀ ਹੁੰਦੀ ਹੈ। ਇਹੋ ਕਾਰਨ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁੱਥਾਂ ਪਰ ਥਾਂ ਸੰਗਤਾਂ ਸਥਾਪਤ ਕਰਨ ਅਤੇ ਮਨੁਖ ਮਾਤਰ ਨੂੰ ਇਨਾਂ ਸੰਗਤਾਂ ਨਾਲ ਜੋੜਨ ਦਾ, ਕਿਉਂਕਿ

ਮੇਰੇ ਸਾਧਉ ਜੀ ਸਤਿ ਸੰਗਤਿ ਮਿਲੇਸੁ ਤਰਿਆ।

ਗੁਰ ਪ੍ਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ' (ਗੂਜਰੀ ਮ, ੫)

ਸਤਿ ਸੰਗਤ ਵਿਚ ਜਾ ਕੇ ਕਾਠ ਸਮਾਨ ਸੁਕੇ ਮਨ ਭੀ ਹਰੇ ਭਰੇ ਹੋ ਜਾਂਦੇ ਹਨ।

ਇਸ ਦੇ ਉਲਟ 'ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰੁ। (ਆਸਾ ਮ: ੩)



# ਸਹਾਇਕ ਸੂਚੀ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2. ਕੇਰਲਾ ਜੰਗਮੇਨ ਸਿਖ ਐਸੋਸੀਏਸ਼ਨ ਕੋਚੀਨ
3. ਸਿਖ ਮਿਸ਼ਨ (ਇੰਟਰ ਨੇਸ਼ਨਲ) ਮੁਲੰਡ ਕਾਲੋਨੀ ਬੰਬਈ
4. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
5. ਸ੍ਰ. ਸ, ਬ ਬਾ ਤੇਜਾ ਸਿੰਘ ਟ੍ਰਸਟ ਵੈਸਟ ਪਟੇਲ ਨਗਰ ਨਵੀਂ ਦਿਲੀ
6. ਸ. ਗੁਰਚਰਨ ਸਿੰਘ ਪਰਮਿੰਦਰ ਸਿੰਘ ਤਸੀਲ ਰੋਡ ਜਗਰਾਉਂ
7. ਸ. ਬਲਦੇਵ ਸਿੰਘ ਐਂਡ ਸਨਜ਼ ਤਸੀਲ ਰੋਡ ਜਗਰਾਉਂ
8. ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤਿ ਆਰਟ ਪ੍ਰੈਸ ਜਗਰਾਉਂ
9. ਸ. ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਈਲਜ਼ ਕੁਰਨੂਲ ਏ: ਪੀ:
10. ਸ. ਇੰਦਰ ਸਿੰਘ ਸਾਸਤਰੀ ਨਗਰ ਧਨਬਾਦ
11. ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
12. ਗਿਆਨੀ ਜੀਤ ਸਿੰਘ ਔ: ਮਿਸ਼ਨਰੀ ਖਾਰ ਬੰਬਈ
13. ਸ੍ਰ. ਮੋਹਨ ਸਿੰਘ H. S. L. ਕਾਲੋਨੀ ਗਾਂਧੀ ਗ੍ਰਾਮ ਵਿਸਾਖਾਪਟਨਮ
14. ਸ.ਭਗਤ ਸਿੰਘ ਡੀ. ਐਸ. ਪੀ. ਨੀਉ ਲਾਂਜਪਤ ਨਗਰ ਲੁਧਿਆਣਾ
15. ਸ. ਹਰਮੀਤ ਸਿੰਘ ਟੋਬਾ ਚੇਤ ਸਿੰਘ ਪਟਿਆਲਾ
16. ਕੈਪ ਟਨ ਹਰਿਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
17. ਸ. ਸੁਰਜੀਤ ਸਿੰਘ ਸੁਰਜੀਤ ਕੌਰ ਜਗਰਾਉਂ
18. ਕਾਕਾ ਗੁਰਪ੍ਰੀਤ ਸਿੰਘ ਗੋਬਿੰਦਗੜ ਬਸਤੀ ਮੋਗਾ
19. ਸ. ਬਲਬੀਰ ਸਿੰਘ ਚੀਫ ਬੁਕਿੰਗ ਕਲਰਕ ਜਗਰਾਉਂ
20. ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ ਪਟਿਆਲਾ
21 ਸ. ਸੰਗਰਾਮ ਸਿੰਘ ਟੋਭਾ ਚੇਤ ਸਿੰਘ
22 ਸ. ਸਰੂਪ ਸਿੰਘ ਐਂਡ ਸਨਜ਼ ਆੜਤੀ ਮੰਡੀ ਜਗਰਾਉਂ

---

ਇਹ ਟ੍ਰੈਕਟ ਪਹਿਲੀ ਵਾਰ ਨਵੰਬਰ 1984 ਵਿਚ ਸਪੈਸੀਮਨ ਪ੍ਰਿੰਟਰਜ਼ ਪਾਸੋਂ ਛਪਵਾ ਕੇ ਗੁਰੂ ਨਾਨਕ ਦੇਵ ਮਿਸ਼ਨ ਸਨੌਰ ਤੋਂ ਪ੍ਰਕਾਸ਼ਤ ਕੀਤਾ।